


ਸਭ ਸਿੱਖਨ ਕੋ ਹੁਕਮ ਹੈ

# ਗੁਰੂ ਮਾਨੀਓ ਗ੍ਰੰਥ

4 ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ:)

# ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਮਹਾਨਤਾ

ਸਿੱਖ ਧਰਮ ਦੀ ਸੰਸਾਰ ਨੂੰ ਇੱਕ ਵਿਸ਼ੇਸ਼ ਦੇਣ ਸ੍ਰੀ ਗੁਰੂ ਗਰੰਥ ਸਾਹਿਬ ਹੈ । ਇਸ ' ਪ੍ਰਗਟ ਗੁਰੂ ' ਦਾ ਸਰੀਰਕ ਤੇ ਵਿਚਾਰਾਤਮਕ ਸਰੂਪ ਕਾਇਮ ਕਰਨ ਵਿੱਚ ਗੁਰੂ ਸਾਹਿਬ ਤੇ ਭਗਤਾਂ ਦੇ ਨਾਲ ਵਿਸ਼ੇਸ਼ ਹਿੱਸਾ ਗੁਰੂ ਅਰਜਨ ਸਾਹਿਬ ਦਾ ਹੈ । ਗੁਰੂ ਸਾਹਿਬ ਨੇ ਹੀ ਇਸ ਮਹਾਨ ਗਰੰਥ ਦੀ ਬੀੜ ਬੰਨ੍ਹੀ । ਜਿਸ ਤਰਾਂ ਆਕਾਸ਼ ਨੂੰ ਕਲਾਵੇ ਵਿੱਚ ਲੈਣਾ ਕਠਿਨ ਹੈ, ਸੂਰਜ ਦੀ ਦੂਰੀ ਨੂੰ ਗਜ਼ਾਂ ਨਾਲ ਨਹੀਂ ਨਾਪਿਆ ਜਾ ਸਕਦਾ, ਅਥਾਹ ਸਾਗਰ ਦੀ ਡੂੰਘੀ ਤਹਿ ਵਿਚੋਂ ਆਬਦਾਰ ਮੋਤੀ ਕੱਢਣੇ ਮੁਸ਼ਕਲ ਹਨ, ਇਸੇ ਤਰਾਂ ਸ੍ਰੀ ਗੁਰੂ ਗਰੰਥ ਸਾਹਿਬ ਦੀ ਪਾਵਨ ਪਵਿੱਤਰ ਬਾਣੀ ਵਿੱਚ ਵਾਹਿਗੁਰੂ ਦੀ ਪ੍ਰੇਮਾ ਭਗਤੀ, ਬ੍ਰਹਮ ਗਿਆਨ, ਜੀਵਨ ਦੀਆਂ ਅਟਲ ਸਚਿਆਈਆਂ ਅਤੇ ਅਧਿਆਤਮਵਾਦ ਦੇ ਜੋ ਪਰਮ ਤੱਤ ਕਥਨ ਕੀਤੇ ਗਏ ਹਨ, ਉਨਾਂ ਨੂੰ ਕਲਮਬੰਦ ਕਰਨਾ ਅਸੰਭਵ ਹੈ । ਗੁਰੂ ਅਰਜਨ ਦੇਵ ਜੀ ਨੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਨੂੰ ਮੁੰਦਾਵਣੀ ਦੇ ਸ਼ਬਦ ਵਿੱਚ ਇਸ ਤਰਾਂ ਅੰਕਿਤ ਕੀਤਾ ਹੈ ।

**ਮੁੰਦਾਵਣੀ ਮਹਲਾ ੫ ।।**

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ।।**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸਕਾ ਸਭਸੁ ਅਧਾਰੋ ।।**
**ਜੇ ਕੋ ਖਾਵੈ ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ ।।**
**ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿਧਾਰੋ ।।**
**ਤਮ ਸੰਸਾਰੁ ਚਰਨ ਲਗਿ ਤਰੀਐ, ਸਭੁ ਨਾਨਕ ਬ੍ਰਹਮ ਪਸਾਰੋ ।।੧।।੧੪੨੯**

ਮੁੰਦਾਵਣੀ ਸ੍ਰੀ ਗੁਰੂ ਗਰੰਥ ਸਾਹਿਬ ਦੀ ਮਹਾਨਤਾ ਦਾ ਐਲਾਨ ਹੈ । ਖੁਲੇ ਜਿਹੇ ਰੂਪ ਵਿੱਚ ਇਸ ਐਲਾਨ ਦਾ ਭਾਵ ਇਹ ਹੈ । ਸ੍ਰੀ ਗੁਰੂ ਅਰਜਨ ਸਾਹਿਬ ਫੁਰਮਾਉਂਦੇ ਹਨ ਕਿ -

(੧) ਸੰਸਾਰ ਨੂੰ ਤੀਬਰ ਭੁੱਖ ਲੱਗੀ ਸੀ । ਇਹ ਭੁੱਖ ' ਉਧਾਰ ' ਦੀ ਇੱਛਾ ਦੀ ਸੀ । ਸੰਸਾਰ ਦਾ ਹਰ ਪ੍ਰਾਣੀ ਚਾਹੁੰਦਾ ਹੈ ਕਿ ਉਸ ਦਾ ਉਧਾਰ ਹੋਵੇ, 'ਉਧਾਰ' ਦਾ ਭਾਵ ਹੈ ਕਿ ਉਹ ਆਪਣੀ ਉੱਚਤਮ ਹੋਣੀ ਤੀਕ ਪੁੱਜ ਸਕੇ, ਜਿਸ ਦੀ ਸੰਭਾਵਨਾ ਉਸ ਵਿੱਚ ਰਖੀ ਗਈ ਹੈ । ਹਰ ਮਨੁੱਖ ਚਾਹੁੰਦਾ ਹੈ ਕਿ ਉਹ ਵੱਧ ਤੋਂ ਵੱਧ ਉੱਨਤੀ ਕਰੇ ਤੇ ਉਚੇ ਤੋਂ ਉੱਚਾ ਜਾ ਸਕੇ । ਮਨੁੱਖ ਸਰੀਰਕ, ਪਦਾਰਥਕ, ਆਰਥਕ, ਮਾਨਸਕ, ਬੋਧਿਕ ਤੇ ਆਤਮਿਕ ਉੱਨਤੀ ਚਾਹੁੰਦਾ ਹੈ । ਇਹ ਹੈ 'ਉਧਾਰ' ਦਾ ਸਿਧਾਂਤ ।

(੨) ਪਰ ਸੰਸਾਰ ਵਿੱਚ ਅੰਧੇਰਾ ਤੇ ਅਗਿਆਨਤਾ ਹੈ, ਤਮ 'ਸੰਸਾਰ' ਹੈ । ਉਸ ਨੂੰ ਪਤਾ ਨਹੀਂ ਕਿ ਉਹ ਆਪਣੀ 'ਉਧਾਰ' ਦੀ ਭੁਖ ਨੂੰ ਕਿਵੇਂ ਦੂਰ ਕਰ ਸਕਦਾ ਹੈ । ਸਾਰੇ ਸੰਸਾਰ ਵਿੱਚ 'ਉਧਾਰ' ਲਈ ਇੱਛਾ ਹੈ, ਪਰ ਉਸ ਨੂੰ 'ਉਧਾਰ' ਪ੍ਰਾਪਤੀ ਦੇ ਸਾਧਨਾਂ ਦਾ ਪਤਾ ਨਹੀਂ ਹੈ । ਸਾਰਾ ਸੰਸਾਰ ਅਗਿਆਨਤਾ ਦੇ ਅੰਧੇਰੇ ਵਿੱਚ ਭਟਕ ਰਹਿਆ ਹੈ ।

(੩) ਮੈਂ (ਗੁਰੂ ਅਰਜਨ ਸਾਹਿਬ ਨੇ) ਸੰਸਾਰ ਦੀ ਭੁੱਖ (ਉਧਾਰ ਦੀ ਭੁੱਖ) ਦੀ ਤ੍ਰਿਪਤੀ ਲਈ ਇਕ ਬਹੁਮੁੱਲੇ ਖਾਣੇ ਦਾ 'ਥਾਲ' ਥਾਲ ਵਿਚਿ ਤਿੰਨਿ ਵਸਤੂ ਪਈਓ ਰੋਸ ਕੇ ਸੰਸਾਰ ਦੇ ਸਾਹਮਣੇ ਰਖ ਦਿਤਾ ਹੈ। ਇਹ ਥਾਲ ਸ੍ਰੀ ਗੁਰੂ ਗਰੰਥ ਸਾਹਿਬ ਹੈ। ਇਹ ਗਰੰਥ ਸੰਸਾਰ ਦੀ ਭੁਖ ਦੂਰ ਕਰ ਸਕਦਾ ਹੈ, ਉਸ ਨੂੰ ਉਧਾਰ ਦਾ ਰਸਤਾ ਦਸੱਦਾ ਹੈ । ਇਸੇ ਥਾਲ ਦੀ, ' ਜੋਤਿ ' ਹੈ ਸਾਰੇ ਗੁਰੂਆਂ ਦੀ 'ਜੋਤਿ' ।

(੪) ਮੇਰਾ ਵਿਸ਼ਵਾਸ਼ ਹੈ (ਗੁਰੂ ਅਰਜਨ ਸਾਹਿਬ ਕਹਿੰਦੇ ਹਨ ) ਕਿ ਜੇ ਕੋਈ ਪ੍ਰਾਣੀ ਇਸ ਥਾਲ ਵਿਚ ਪਰੋਸੀ ਵਸਤੂ ਨੂੰ ਖਾ ਜਾਏ ਅਤੇ ਪਚਾ ਜਾਏ, ਉਸ ਦਾ 'ਉਧਾਰ' ਜ਼ਰੂਰ ਹੋਵੇਗਾ। ਉਹ ਉੱਚੀ ਤੋਂ ਉੱਚੀ ਅਵਸਥਾ ਤੀਕ ਅਵਸ਼ ਪੁਜੇਗਾ । ਨਾਲ ਮੇਰਾ ਦਾਅਵਾ ਹੈ ਕਿ 'ਏਹ ਵਸਤ ਤਜੀ ਨਹ ਜਾਈ' ਭਾਵ ਸੰਸਾਰ ਦਾ ਕਦੇ 'ਉਧਾਰ' ਨਹੀ ਹੋ ਸਕਦਾ ਜੇ ਉਹ ਉਸ ਮਹਾਨ ਥਾਲ ਵਿਚ ਪਰੋਸੀ ਵਸਤੂ ਨੂੰ ਖਾ ਕੇ ਪਚਾ ਨਹੀਂ ਲੈਂਦਾ । ਇਸ ਵਸਤੂ ਦਾ ਤਿਆਗ ਆਪਣੇ ਆਪ ਲਈ ਖਤਰਾ ਮੁਲ ਲਏ ਬਿਨਾਂ ਨਹੀਂ ਕਰ ਸਕਦਾ । ਇਹ ਵਸਤੂ ਐਸੀ ਹੈ ਕਿ ਸਦੀਵ ਕਾਲ ਇਸ ਨੂੰ ਅੰਗੀਕਾਰ ਕਰਨਾ ਪਏਗਾ ' ਨਿਤ ਨਿਤ ਰਖੁ ਉਰਿਧਾਰੋ ' । ਇਸ ਗਰੰਥ ਦੀ ਚਰਨੀ ਲਗਣ ਨਾਲ ਹੀ 'ਉਧਾਰ' ਹੋਣਾ ਹੈ 'ਚਰਨ ਲਗਿ ਤਰੀਐ'।

(੫) ਥਾਲ ਵਿਚ ਪਈ ਵਸਤੂ ਕੀ ਹੈ ? ਗੁਰੂ ਸਾਹਿਬ ਦਸਦੇ ਹਨ ਕਿ ਇਹ ਖਾਣਾ ਤਿੰਨ ਚੀਜ਼ਾਂ ਦਾ ਤਿਆਰ ਕੀਤਾ ਹੈ । ਸਤ ਦਾ ਵਿਚਾਰ, ਸੰਤੋਖ ਦਾ ਵਿਚਾਰ ਅਤੇ ਅੰਮ੍ਰਿਤ ਨਾਮ ਦਾ ਵਿਚਾਰ । ਸ੍ਰੀ ਗੁਰੂ ਗਰੰਥ ਸਾਹਿਬ ਵਿਚ ਸਚਾਈ, ਸੰਤੋਖੀ ਜੀਵਨ ਅਤੇ ਨਾਮ ਭਗਤੀ ਜੀਵਨ ਦੇ ਵਿਚਾਰ ਦ੍ਰਿੜ ਕਰਾਏ ਹਨ । ਇਹ ਤਿੰਨੇ ਵਿਚਾਰ ਇਸ ਅਸੂਲ ਦੇ ਅਧੀਨ ਹਨ । 'ਸਭੁ ਨਾਨਕ ਬ੍ਰਹਮ ਪਸਾਰੋ' ਸਤੁ, ਸੰਤੋਖ ਤੇ ਨਾਮ ਨੇ ਸੰਸਾਰ ਦਾ ਉਧਾਰ' ਕਰਨਾ ਹੈ ਅਤੇ ਉਸ ਦੀ ਭੁਖ ਨੂੰ ਤ੍ਰਿਪਤ ਕਰਨਾ ਹੈ । ਇਸ ਭੋਜਨ ਤੋਂ ਬਿਨਾਂ ਸੰਸਾਰ ਰਹਿ ਹੀ ਨਹੀਂ ਸਕਦਾ ।

ਇਹ ਹੈ ਸ੍ਰੀ ਗੁਰੂ ਗਰੰਥ ਸਾਹਿਬ ਦੀ ਮਹਾਨਤਾ ਦਾ ਐਲਾਨ । ਹੁਣ ਸ੍ਰੀ ਗੁਰੂ ਗਰੰਥ ਸਾਹਿਬ ਦੇ ਸਰੀਰਕ ਦਰਸ਼ਨ ਦੀ ਮਹਾਨਤਾ ਵੇਖਣ ਦਾ ਯਤਨ ਕਰਦੇ ਹਾਂ ।

ਸੰਸਾਰ ਦੇ ਧਾਰਮਿਕ ਗਰੰਥਾ ਵਿਚੋਂ ਇਸ ਗਰੰਥ ਦੀ ਪਦਵੀ, ਸਰੀਰਕ ਸਰੂਪ ਕਰਕੇ ਵੀ, ਵਿਲੱਖਣ ਤੇ ਵਿਸ਼ੇਸ਼ ਹੈ । ਪਹਿਲਾਂ ਇਸ ਵਿਲੱਖਣਤਾ ਤੇ ਵਿਸ਼ੇਸ਼ਤਾ ਦੇ ਦਰਸ਼ਨ ਕਰਦੇ ਹਾਂ।

ਪੁਰਾਤਨ ਸਮਿਆਂ ਵਿਚ ਹਿੰਦੁਸਤਾਨ ਵਿਚ ਅਨੇਕਾਂ ਗਰੰਥ ਰਚੇ ਗਏ ਸਨ । ਹਿੰਦੁਸਤਾਨ ਤੋਂ ਬਾਹਰ ਸੰਸਾਰ ਵਿਚ ਹੀ ਪੁਰਾਤਨ ਸਮੇਂ ਵਿਚ ਕਈ ਗਰੰਥ ਰਚੇ ਗਏ ਹਨ । ਵੇਦ, ਗੀਤਾ, ਸ਼ਾਸਤਰ ਆਦਿ ਹਿੰਦੁਸਤਾਨ ਦੇ ਤੇ ਬਾਈਬਲ, ਕੁਰਾਨ ਆਦਿ ਹੋਰ ਸੰਸਾਰ ਦੇ ਗਰੰਥ ਹਨ । ਪਰ ਪਿਛਲੇ ਇਕ ਹਜ਼ਾਰ ਵਰ੍ਹਿਆਂ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦੇ ਪਾਏ ਦਾ ਕੋਈ ਗਰੰਥ ਸੰਸਾਰ ਵਿਚ ਨਹੀਂ ਆਇਆ ।

ਸ੍ਰੀ ਗੁਰੂ ਗਰੰਥ ਸਾਹਿਬ ਦੀ ਵਿਲੱਖਣਤਾ ਤੇ ਵਿਸ਼ੇਸ਼ਤਾ ਇਹ ਹੈ ਕਿ ਗੁਰੂ ਗਰੰਥ ਸਾਹਿਬ ਦੀ ਬਾਣੀ ਬਿਨਾਂ ਕਿਸੇ ਮਜ਼ਬ, ਜ਼ਾਤ ਵਰਣ ਤੇ ਦੇਸ਼ ਕਾਲ ਦੇ ਵਿਤਕਰੇ ਦੇ ਦਰਜ ਕੀਤੀ

ਗਈ ਹੈ । ਸੰਸਾਰ ਭਰ ਵਿਚ ਐਸਾ ਖੁਲ੍ਹ ਦਿਲਾ, ਸਮਾਨਤਾ ਵਾਲਾ, ਧਾਰਮਕ ਅਸੂਲ ਕੇਵਲ ਇਸੇ ਗਰੰਥ ਵਿਚ ਹੀ ਵਿਦਮਾਨ ਹੈ ।

ਇਹ ਸਿਧਾਂਤ ਸਰਬ ਸਾਂਝੇ ਕੌਮੀ ਜੀਵਨ ਦੀ ਨੀਂਵ ਪੱਥਰ ਹੈ । ਇਹ ਸਿੱਖਾਂ ਦੇ ਅਦ੍ਵੈਤਵਾਦ ਦਾ ਪਰਮਾਣ ਹੈ । ਸਿੱਖ ਧਰਮ ਦੇਸ਼ ਕਾਲ ਦੀਆਂ ਹੱਦਾਂ ਨੂੰ ਨਹੀਂ ਮੰਨਦਾ, ਸਗੋਂ ਸਾਰੀ ਮਨੁੱਖਤਾ ਨੂੰ ਇਕ ਇਕਾਈ ਸਮਝਦਾ ਹੋਇਆ ਸਾਂਝੀਵਾਲਤਾ ਤੇ ਸਮਾਨਤਾ ਦੀਆਂ ਬੁਨਿਆਦਾਂ ਨੂੰ ਪੱਕਾ ਕਰਦਾ ਹੈ ।

ਗੁਰਬਾਣੀ ਦਾ ਸੰਚਯ ਰੂਪ ਸ੍ਰੀ ਗੁਰੂ ਗਰੰਥ ਸਾਹਿਬ ਗੁਰੂਆਂ ਦੇ ਆਪਣੇ ਹੱਥੀਂ ਲਿਖਿਆ ਤੇ ਸੰਭਾਲਿਆ ਹੋਇਆ ਉਤਮ ਗਰੰਥ ਹੈ । ਮਜ਼੍ਹਬ ਦੇ ਇਤਿਹਾਸ ਵਿਚ ਇਹ ਇਕ ਅਸਚਰਜ ਰਚਨਾ ਹੈ । ਮੈਕਾਲਫ ਲਿਖਦਾ ਹੈ — '' ਸਿੱਖ ਧਰਮ , ਜਿਥੋਂ ਤਕ ਇਸਦੇ ਮੁਖ ਸਿਧਾਤਾਂ ਦਾ ਸੰਬੰਧ ਹੈ, ਦੂਸਰੇ ਲਗ ਪਗ ਸਾਰੇ ਵਡੇ ਧਰਮਾਂ ਦੇ ਸਿਧਾਂਤਾਂ ਨਾਲ ਬਹੁਤ ਭੇਦ ਰਖਦਾ ਹੈ । ਸੰਸਾਰ ਵਿਚ ਜੋ ਵਡੇ ਧਰਮ ਪ੍ਰਚਾਰਕ ਹੋਏ ਹਨ, ਉਨਾਂ ਵਿਚੋਂ ਕੋਈ ਆਪਣੀ ਲਿਖੀ ਹੋਈ ਇਕ ਪੰਗਤੀ ਵੀ ਪਿਛੇ ਨਹੀਂ ਛੱਡ ਗਿਆ । ਜੋ ਕੁਝ ਉਨਾਂ ਨੇ ਪ੍ਰਚਾਰਿਆ ਹੈ, ਉਸਦਾ ਪਤਾ ਸਾਨੂੰ ਜਾਂ ਤੇ ਪ੍ਰਚਲਤ ਰਵਾਇਤਾਂ ਤੋਂ ਲਗਦਾ ਹੈ ਜਾਂ ਹੋਰਨਾਂ ਦੀਆਂ ਲਿਖਤਾਂ ਤੋਂ । ਫੈਸਾ ਗੌਰਸ ਨੇ ਜੋ ਕੋਈ ਆਪਣੇ ਸਿਧਾਂਤ ਲਿਖੇ ਹਨ, ਉਹ ਸਾਡੇ ਤਕ ਨਹੀਂ ਪਹੁੰਚੇ । ਸੁਕਰਾਤ ਦੀ ਸਿਖਿਆ ਦਾ ਸਾਨੂੰ ਪਤਾ ਕੇਵਲ ਅਫਲਾਤੂਨ ਤੇ ਜੇਨਾਫਨ Xenophen ਦੀਆਂ ਲਿਖਤਾਂ ਤੋਂ ਹੀ ਲਗਦਾ ਹੈ । 'ਬੁਧ' ਆਪਣੀ ਸਿਖਿਆ ਦੀ ਯਾਦ ਆਪਣੀ ਕਿਸੇ ਹਾਲਤ ਵਿਚ ਨਹੀਂ ਛੱਡ ਗਿਆ । ਪੱਛਮੀ ਲੋਕ ਜਿਸਨੂੰ ਕਨਫਯੂਸਸ ਕਹਿੰਦੇ ਹਨ, ਆਪਣੇ ਪਿਛੇ ਆਪਣੇ ਸਮਾਜਕ ਤੇ ਇਖਲਾਕੀ ਸਿਧਾਂਤਾਂ ਬਾਰੇ ਕੋਈ ਲਿਖਤ ਨਹੀਂ ਛੱਡ ਗਿਆ । ਈਸਾਈਅਤ ਦੇ ਬਾਨੀ (ਈਸਾ) ਨੇ ਵੀ ਆਪਣੇ ਸਿਧਾਤਾਂ ਨੂੰ ਕਿਸੇ ਲਿਖਤ ਵਿਚ ਨਹੀਂ ਪੇਸ਼ ਕੀਤਾ, ਉਹਨਾਂ ਸੰਬੰਧੀ ਵੀ ਸਾਨੂੰ ਮੈਥੀਉ, ਮਾਰਕ ਲੂਕ, ਅਤੇ ਜੌਹਨ ਦੀਆਂ ਲਿਖਤਾਂ ਤੇ ਹੀ ਭਰੋਸਾ ਕਰਨਾ ਪੈਂਦਾ ਹੈ। ਅਰਬ ਦੇ ਪੈਗੰਬਰ (ਮੁਹੰਮਦ) ਨੇ ਵੀ ਕੁਰਾਨ ਦੇ ਸਿਪਾਰਿਆਂ ਨੂੰ ਆਪਣੀ ਕਲਮ ਨਾਲ ਨਹੀਂ ਲਿਖਿਆ ਸਗੋਂ ਉਹ ਉਸਦੇ ਖਲੀਫਿਆਂ ਜਾਂ ਨਾਮ ਲੇਵਾ ਨੇ ਹੀ ਲਿਖਿਆ ਜਾਂ ਇੱਕਤ੍ਰ ਕੀਤਾ ਹੈ । ਪਰੰਤੂ ਸਿੱਖ ਗੁਰਆਂ ਦੀ ਬਾਣੀ ਉਹਨਾਂ ਦੀ ਆਪਣੀ ਲਿਖੀ ਹੋਈ ਤੇ ਸੰਭਾਲੀ ਹੋਈ ਮਿਲਦੀ ਹੈ, ਅਤੇ ਜੋ ਕੁਝ ਸਿਖਿਆ ਉਨਾਂ ਨੇ ਦਿਤੀ ਹੈ, ਉਸ ਦਾ ਪਤਾ ਸਾਨੂੰ ਉਹਨਾਂ ਦੀ ਆਪਣੀ ਲਿਖਤ ਤੋਂ ਹੀ ਲਗਦਾ ਹੈ । ''

ਕੁਝ ਕੁ ਮਨੌਤਾਂ ਅਨੁਸਾਰ ਚਾਰ ਵੇਦ ਬ੍ਰਹਮਾ ਦਾ ਗਿਆਨ ਜਾਂ ਰਿਸ਼ੀਆਂ ਦਾ ਅਨੁਭਵ ਮੰਨੇ ਜਾਂਦੇ ਹਨ । ਇਬਰਾਨੀ ਮਤਾਂ ਅਨੁਸਾਰ ਤੌਰੇਤ ਮੂਸਾ, ਅੰਜੀਲ ਈਸਾ ਅਤੇ ਕੁਰਾਨ ਮੁਹੰਮਦ ਤੇ ਨਾਜਲ ਹੋਇਆ ਮੰਨਿਆ ਜਾਂਦਾ ਹੈ । ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਅਕਾਸ਼ ਵਿਚੋਂ ਆਈ ਹੋਈ ਬਾਣੀ ਜਾਂ ਫਰਿਸ਼ਤਿਆਂ ਰਾਂਹੀਂ ਨਾਜ਼ਲ ਹੋਈ ਕਲਾਮ ਨਹੀਂ ਬਲਕਿ ਸਤਿਗੁਰਾਂ, ਸੰਤਾਂ ਅਤੇ ਭਗਤਾਂ ਦੀਆਂ ਆਤਮਾਵਾਂ ਦਾ ਵਾਹਿਗੁਰੂ ਨਾਲ ਇਕਮਿਕ, ਇਕ ਸੁਰ ਤੇ ਲੀਨ ਹੋ ਕੇ ਪ੍ਰਾਪਤ ਕੀਤਾ ਹੋਇਆ ਗਿਆਨ ਤੇ ਅਨੁਭਵ ਹੈ । ਗੁਰਬਾਣੀ ਗਿਆਨ ਵਾਹਿਗੁਰੂ ਦਾ ਹੈ,

ਇਸ ਦਾ ਪ੍ਰਕਾਸ਼ ਕਈ ਹਿਰਦਿਆਂ ਵਿਚ ਹੋਇਆਂ ਹੈ । 'ਜਿਹਾ ਡਿਠਾ ਮੈਂ ਤੇਹੋ ਕਿਹਾ' ਦਾ ਸਬੂਤ ਹੈ । ਗੁਰਬਾਣੀ ਵੇਦਾਂ, ਉਪਨਿਸ਼ਦਾਂ ਚਾਰ ਕਿਤਾਬਾਂ ਤੌਰੇਤ , ਜੰਬੂਰ, ਅੰਜੀਲ ਅਤੇ ਕੁਰਾਨ ਤੋਂ ਪਿਛੋਂ ਲਿਖੀ ਗਈ ਹੈ , ਪਰ ਸਭ ਤੋਂ ਵਧੀਕ ਸਾਇੰਟੇਫਿਕ ਅਤੇ ਮੁਕੰਮਲ ਹੈ ।

ਸ੍ਰੀ ਗੁਰੂ ਗਰੰਥ ਸਾਹਿਬ ਵਿਚ ਹਿੰਦੁਸਤਾਨ ਦੀਆਂ ਵਰਤਮਾਨ ਬੋਲੀਆਂ ਨੂੰ ਸਣੇ ਅਰਬੀ ਤੇ ਫਾਰਸੀ ਦੀ ਪ੍ਰਤੀਨਿਧਤਾ ਪ੍ਰਾਪਤ ਹੈ । ਸਗੋਂ ਇਸ ਮਹਾਨ ਗੁਰਬਾਣੀ ਤੇ ਭਗਤ ਬਾਣੀ ਸੰਗ੍ਰਹ ਵਿਚੋਂ ਪਿਛਲੇ ੬੦੦ ਸਾਲ ਵਿਚ ਬੋਲੀਆਂ ਦੇ ਹੋਏ ਵਿਕਾਸ ਤੇ ਉਹਨਾਂ ਵਿਚ ਹੋਏ ਪ੍ਰੀਵਰਤਨ ਨੂੰ ਵੀ ਸਮਝਿਆ ਜਾ ਸਕਦਾ ਹੈ । ਬੋਲੀਆਂ ਦੀ ਵਰਤੋਂ ਵਿਚ ਸਿੱਖ ਗੁਰੂਆਂ ਦਾ ਦ੍ਰਿਸ਼ਟੀਕੋਣ ਗੈਰ ਫਿਰਕਾਦਾਨਾ ਰਹਿਆ ਹੈ ਉਹਨਾਂ ਸਾਰੀਆ ਬੋਲੀਆ ਨੂੰ ਸਤਿਕਾਰਿਆ ਹੈ । ਸਿੰਧੀ, ਮਰਾਠੀ, ਬ੍ਰਿਜ, ਹਿੰਦੀ, ਸੰਸਕ੍ਰਿਤ , ਪ੍ਰਾਕ੍ਰਿਤ, ਅਪਭ੍ਰੰਸ, ਅਰਬੀ, ਫਾਰਸੀ, ਬੋਲੀਆਂ ਦੇ ਸ਼ਬਦ ਇਥੇ ਇਕੋ ਜਿੰਨੇ ਸਤਿਕਾਰੇ ਹੋਏ ਹਨ । ਨਿਰਸੰਦੇਹ ਪੰਜਾਬੀ ਦੀ ਮਾਤਰਾ ਵਧ ਹੋਣੀ ਸੀ ਜਾਂ ਘਟੋ ਘਟ ਇਸ ਦੀ ਬੋਲੀ ਦੇ ਮੁਹਾਵਰੇ ਦਾ ਪਰਮੁਖ ਰੂਪ ਪੰਜਾਬੀ ਹੀ ਹੈ । ਪਰ ਸਪੱਸ਼ਟ ਹੈ ਕਿ ਇਸ ਧਰਮ ਗਰੰਥ ਦਾ ਦੂਜੀਆਂ ਬੋਲੀਆਂ ਨਾਲ ਸਮਾਨਤਾ ਦਾ ਵਰਤਾਉ ਹੈ । ਇਹ ਗਰੰਥ ਭਾਰਤ ਦੇ ਹਰ ਸੂਬੇ ਵਿਚ ਸਮਝਿਆ ਜਾ ਸਕਦਾ ਹੈ । ਮਿਸਟਰ ਟਰੰਪ ਗੁਰੂ ਗਰੰਥ ਸਾਹਿਬ ਨੂੰ ਭਾਰਤੀ ਜਬਾਨਾਂ ਦਾ ਖਜ਼ਾਨਾ ਕਹਿੰਦਾ ਹੈ ।

ਸ੍ਰੀ ਗੁਰੂ ਗਰੰਥ ਸਾਹਿਬ ਦੀ ਸਾਰੀ ਬਾਣੀ ੩੧ ਪੁਰਾਤਨ ਭਾਰਤੀ ਤੇ ਗੈਰ ਭਾਰਤੀ ਸਨਾਤਨ ਤੇ ਦੇਸੀ ਰਾਗਾਂ ਵਿਚ ਹੈ । ਇਹਨਾਂ ਰਾਗਾਂ ਦੁਆਰਾ ਸਿਖ ਧਰਮ ਦੀ ਸਾਰੇ ਭਾਰਤੀਆਂ ਨਾਲ ਸਾਂਝ ਬਣੀ ਹੋਈ ਹੈ । ਉਹ ਇਹ ਸਾਰੇ ਰਾਗ ਗਾਉਂਦੇ ਹਨ, ਅਤੇ ਇਹਨਾਂ ਰਾਗਾਂ ਵਿਚੋਂ ਕੁਝ ਰਾਗ ਐਸੇ ਹਨ ਜੋ ਸਾਰੇ ਭਾਰਤੀਆਂ ਨੂੰ ਪ੍ਰਿਆ ਹਨ, ਮੌਸਮੀ ਰਾਗ ਹੋਣ ਕਰਕੇ ਜਿਵੇਂ ਕਿ ਬਸੰਤ, ਮਲਾਰ ਤੇ ਸਾਰੰਗ । ਕੁਝ ਰਾਗ ਐਸੇ ਹਨ ਜੋ ਵਿਸ਼ੇਸ਼ ਧਰਮਾਂ ਜਾਂ ਫਿਰਕਿਆਂ ਦੇ ਪ੍ਰਿਅ ਰਾਗ ਹਨ । ਤਿਲੰਗ ਤੇ ਆਸਾ ਮੁਸਲਮਾਨਾਂ ਦੇ ਪ੍ਰਿਅ ਰਾਗ ਹਨ । ਸਿੱਖ ਇਹਨਾਂ ਸਾਰੇ ਰਾਗਾਂ ਨੂੰ ਇਕ ਸਮਾਨ ਪਿਆਰ ਕਰਦੇ ਹਨ ਅਤੇ ਸਾਰੀ ਮਨੁਖਤਾ ਨਾਲ ਆਪਣੀ ਸਾਂਝ ਬਣਾਂਦੇ ਹਨ ।

ਰਾਗ ਦਾ ਗਾਇਨ ਆਪਣੇ ਵਿਚ ਵੀ ਕੌਮ ਨੂੰ ਵਧ ਸਭਿਆਚਾਰਕ ਤੇ ਕੋਮਲ ਭਾਵਕਤਾ ਵਾਲਾ ਬਣਾਂਦਾ ਹੈ । ਪੰਜਾਬੀਆ 'ਚ ਰਾਗ ਦਾ ਰਿਵਾਜ ਘੱਟ ਹੈ, ਕੀਰਤਨ ਦਾ ਵਧ, ਪਰ ਜਿੰਨਾ ਵੀ ਹੈ, ਉਸ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦਾ ਬੜਾ ਭਾਗ ਹੈ । ਇਹ ਤਜਰਬਾ ਵੀ ਸਿੱਖ ਲਈ ਬੜਾ ਲਾਭਦਾਇਕ ਸਿੱਧ ਹੋਇਆ ਹੈ ਕਿ ਕੇਵਲ ਰਾਗ ਅਲਾਪ ਦੀ ਥਾਂ "ਕੀਰਤਨ" ਨੂੰ ਦੇ ਦਿਤੀ ਜਾਏ, ਜਿਥੇ ਰਾਗ ਦੀ ਕੋਮਲਤਾ ਵਿਚ ਸ਼ੁਭ ਵਿਚਾਰ ਤੇ ਭਾਵ ਵੀ ਸਰੋਤਿਆਂ ਨੂੰ ਮਿਲਣ । ਇਸ ਲਈ "ਕੀਰਤਨ" ਸਿੱਖਾਂ ਦੀ ਵਿਸ਼ੇਸ਼ਤਾ ਹੈ ।

ਗੁਰੂ ਗਰੰਥ ਸਾਹਿਬ ਜੀ ਨਿਰਾ ਆਕਾਰ ਦੇ ਲਿਹਾਜ ਨਾਲ ਹੀ ਨਹੀਂ ਸਗੋਂ ਵਸਤੂ ਦੇ ਲਿਹਾਜ ਨਾਲ ਵੀ ਇਕ ਲਾਸਾਨੀ, ਮਹਾਨ ਤੇ ਉਤਮ ਗਰੰਥ ਹੈ । ਜਿਸ ਵਿਚ ਜਿੰਦਗੀ ਦੀ ਸਾਇੰਸ ਬਾਰੇ ਹਰ ਪਹਿਲੂ ਉਤੇ ਰੋਸ਼ਨੀ ਦਿਤੀ ਗਈ ਹੈ । ਜਿਥੇ ਸੰਸਾਰ ਦੇ ਹੋਰ ਧਾਰਮਕ ਗਰੰਥ ਅੰਧ ਵਿਸ਼ਵਾਸ਼ੀ ਯੁਗ ਦੇ ਬੇਜਾਨ ਕਰਮ ਕਾਂਡ ਤੇ ਫਾਲਤੂ ਕਿੱਸੇ ਕਹਾਣੀਆਂ ਨਾਲ

ਭਰੇ ਹੋਏ ਹਨ, ਇਸ ਦੇ ਉਲਟ ਗੁਰੂ ਗਰੰਥ ਸਾਹਿਬ ਵਿਚ ਜੀਵਨ ਸਿਧਾਂਤਾ ਉਤੇ ਵੀਚਾਰ ਕੀਤੀ ਗਈ ਹੈ । ਜਿਉਂ ਜਿਉਂ ਸਾਇੰਸ ਦਾ ਯੁਗ ਆ ਰਿਹਾ ਹੈ । ਗੁਰਬਾਣੀ ਦੀਆਂ ਕਈ ਤੁਕਾਂ ਜਿਹਾ ਕਿ ' ਪਹਿਲਾ ਪਾਣੀ ਜੀਉ ਹੈ, ' ਸਸ ਘਰ ਸੂਰ ਸਮਾਵੈ, ' ਪਾਤਾਲਾ ਪਾਤਾਲ ਲਖ, ਆਗਾਸਾ ਆਗਾਸ ' ਆਦਿ ਦੀ ਸਾਇੰਸਦਾਨਾਂ ਨੂੰ ਸਮਝ ਪੈ ਰਹੀ ਹੈ ।

ਸ੍ਰੀ ਗੁਰੂ ਗਰੰਥ ਸਾਹਿਬ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਹ ਕੇਵਲ ਗਰੰਥ ਨਹੀਂ ਸਗੋਂ ਸਿਖਾਂ ਦਾ ਪੂਜਨੀਕ ਗੁਰੂ ਵੀ ਹੈ । ਸਾਰੇ ਸੰਸਾਰ ਵਿਚ ਜਿਥੇ ਵੀ ਕੋਈ ਗੁਰੂ ਨਾਨਕ ਨਾਮ ਲੇਵਾ ਬੈਠਾ ਹੈ, ਉਹ ਗੁਰੂ ਗਰੰਥ ਸਾਹਿਬ ਨੂੰ ਸਵੇਰੇ ਤੇ ਸ਼ਾਮ ਆਪਣਾ ਮਸਤਕ ਝੁਕਾ ਕੇ, ਗੁਰੂ ਹੁਕਮਾਂ ਤੇ ਚਲਣ ਦਾ ਪ੍ਰਣ ਲੈਂਦਾ ਹੈ । ਸੰਸਾਰ ਦੇ ਕਿਸੇ ਵੀ ਹੋਰ ਗਰੰਥ ਨੂੰ 'ਗੁਰੂ' ਦੀ ਪਦਵੀ ਪ੍ਰਾਪਤ ਨਹੀਂ ਹੋਈ ।

ਸਾਡੇ ਸਾਬਕ ਰਾਸ਼ਟਰਪਤੀ ਅਤੇ ਸੰਸਾਰ ਪ੍ਰਸਿੱਧ ਫਿਲਾਸਫਰ ਡਾਕਟਰ ਰਾਧਾ ਕਿਸ਼ਨ ਯੂਨੈਸਕੋ ਵਲੋਂ ਪਰਕਾਸ਼ਤ ਕੀਤੀ ਗਈ ਗੁਰਬਾਣੀ ਦੇ ਪੰਜ ਸੌ ਸ਼ਬਦਾਂ ਦੀ ਪੁਸਤਕ 'ਸਿਖਾਂ ਦੀਆਂ ਪਵਿਤ੍ਰ ਲਿਖਤਾਂ ' (Sacret writings of the sikhs)ਭੂਮਿਕਾ ਵਿਚ ਲਿਖਦੇ ਹਨ

"ਸ੍ਰੀ ਗੁਰੂ ਗਰੰਥ ਸਾਹਿਬ ਦੀਆਂ ਅਟਲ ਸਚਿਆਈਆਂ ਅਤੇ ਅਤੁਟ ਭਗਤੀ ਦੇ ਸਾਹਮਣੇ ਸਮੁੰਦਰਾਂ ਅਤੇ ਪਹਾੜਾਂ ਦੇ ਸਾਰੇ ਹਦ ਬੰਨੇ ਜੋ ਇਕ ਦੇਸ਼ ਨੂੰ ਦੂਜੇ ਨਾਲੋਂ ਵਖ ਕਰਦੇ ਹਨ, ਹਟ ਜਾਣਗੇ ।"

ਪ੍ਰੋਫੈਸਰ ਪੂਰਨ ਸਿੰਘ ਸ੍ਰੀ ਗੁਰੂ ਗਰੰਥ ਸਾਹਿਬ ਬਾਰੇ ਆਪਣੀ ਇਕ ਕਵਿਤਾ ਵਿਚ ਇਸ ਤਰਾਂ ਲਿਖਦੇ ਹਨ —

"ਅਸੀਂ ਸਾਰਾ ਸੰਸਾਰ ਸਚ ਦੀ ਖੋਜ ਲਈ ਢੂੰਡ ਮਾਰਿਆ । ਅਸਾਂ ਇਧਰੋਂ ਉਧਰੋਂ ਚੰਗੀ ਤੋਂ ਚੰਗੀ ਪਵਿਤ੍ਰ ਅਰ ਸੋਹਣੀ ਵਸਤੂ ਚੁਣ ਲਿਆਂਦੀ, ਪੁਰਾਣੇ ਪਥਰਾਂ ਉਤੇ ਉਕਰੇ ਬਚਨ, ਭੋਜ ਪਤਰਾਂ ਉਤੇ ਲਿਖੇ ਉਤਮ ਵਾਕ ਬੜੇ ਬੜੇ ਖੋਜੀਆਂ ਤੋਂ ਇਕਤ੍ਰ ਕੀਤੇ। ਉਸ ਦੇ ਭਾਵ ਨਾਲ ਪੁਰਾਣੇ ਰਿਸ਼ੀਆਂ ਮੁਨੀਆਂ ਅਵਤਾਰਾਂ ਪੈਗੰਬਰਾਂ ਨੇ ਜੋ ਜੋ ਅਨੁਭਵ ਤੇ ਗਿਆਨ ਦੇ ਮੋਤੀ ਬਖਸ਼ੇ, ਲਦੇ ਹੋਏ ਅਸੀਂ ਵਾਪਸ ਮੁੜੇ ਤਾਂ ਪਤਾ ਲਗਾ ਕਿ ਉਹ ਸਾਰਾ ਅਮੋਲਕ ਭੰਡਾਰਾ, ਸੁਚੇ ਹੀਰੇ ਰਤਨਾਂ ਦੇ ਜਵਾਹਰਾਤ ਦਾ ਖਜਾਨਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਗੁਰਬਾਣੀ ਅੰਦਰ ਭਰਿਆ ਪਿਆ ਹੈ, ਜਿਸ ਦਾ ਪਾਠ ਅਸੀਂ ਆਪਣੀ ਮਾਤਾ ਜੀ ਤੋਂ ਸੁਣਿਆ ਕਰਦੇ ਸੀ ।"

ਅਮਰੀਕਾ ਦੀ ਪ੍ਰਸਿਧ ਲੇਖਕ ਤੇ ਨੋਬਲ ਇਨਾਮ ਪ੍ਰਾਪਤ ਕਰਨ ਵਾਲੀ ਇਸਤਰੀ ਸ੍ਰੀਮਤੀ ਪਰਲਬਕ ਨੇ ਸ੍ਰੀ ਗੁਰੂ ਗਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਪੜ੍ਹ ਕੇ ਜੋ ਰਾਏ ਲਿਖੀ ਹੈ, ਉਸ ਵਿਚੋਂ ਕੁਝ ਸਤਰਾਂ ਇਸ ਪ੍ਰਕਾਰ ਹਨ : —

" ਸ੍ਰੀ ਗੁਰੂ ਗਰੰਥ ਸਾਹਿਬ ਭਾਵਾਂ ਤੇ ਵਿਚਾਰਾਂ ਦਾ ਮੂਲ ਸੋਮਾ ਹੈ । ਇਸ ਵਿਚ ਮਨੁੱਖ ਦੀ ਰੂਹ ਦੀ ਇਕਲਤਾ ਦਾ ਪ੍ਰਗਟਾਵਾ ਹੈ । ਜੋ ਉਸ ਦੀਆਂ ਧੁਰ ਅੰਦਰ ਦੀਆਂ ਲੋਚਾਵਾਂ ਤੇ ਤਾਂਘਾਂ ਦਾ, ਉਸਦੀ ਰਬ ਵਲ ਝੀਣੀ ਪੁਕਾਰ ਦਾ ਤੇ ਉਸ ਦੀ ਰੱਬ ਨਾਲ ਇਕ ਸੁਰ ਹੋਣ ਦੀ ਤਰਾਣ ਅਤੇ ਭੁੱਖ ਦਾ ।

ਮੈਂ ਬਾਕੀ ਮਹਾਨ ਧਰਮਾਂ ਦੀਆਂ ਧਰਮ ਪੁਸਤਕਾਂ ਪੜ੍ਹੀਆਂ ਹਨ । ਪਰ ਮੇਰੇ ਦਿਲ ਅਤੇ ਦਿਮਾਗ ਤੇ ਜੋ ਸ਼ਕਤੀਸ਼ਾਲੀ ਪ੍ਰਭਾਵ ਸ੍ਰੀ ਗੁਰੂ ਗਰੰਥ ਸਾਹਿਬ ਨੇ ਪਾਇਆ ਹੈ, ਉਹ ਮੈਨੂੰ ਹੋਰ ਕਿਤੋਂ ਨਹੀਂ ਲਭਿਆ । ਸ੍ਰੀ ਗੁਰੂ ਗਰੰਥ ਸਾਹਿਬ ਦਾ ਅਕਾਰ ਵਡਾ ਹੈ, ਪਰ ਉਸ ਵਿਚ ਭਾਵ ਦੀ ਏਕਤਾ ਹੈ ਤੇ ਉਸ ਵਿਚੋਂ ਮਨੁਖੀ ਦਿਲ ਦੀ ਧੁਰ ਡੂੰਘਾਈ ਤੇ ਵਿਸ਼ਾਲਤਾ ਦੀ ਧਾਰ ਪੈਂਦੀ ਹੈ ਜੋ ਰੱਬ ਦੇ ਪਵਿਤਰ ਤੋਂ ਪਵਿਤਰ ਤੇ ਅਗੰਮ ਤੋਂ ਅਗੰਮ ਚਿਤਰ ਤੋਂ ਲੈ ਕੇ ਮਨੁਖੀ ਸਰੀਰ ਦੀਆਂ ਵਕਤੀ ਲੋੜਾਂ ਤੀਕ ਸਭ ਕੁਝ ਨੂੰ ਆਪਣੇ ਕਲਾਵੇ ਵਿਚ ਲਈ ਬੈਠਾ ਹੈ ।''

ਪਰੋਫੈਸਰ ਆਰਨਲਡ ਟਾਇਨਬੀ ਇੰਗਲੈਂਡ ਦੇ ਮਸ਼ਹੂਰ ਲੇਖਕ ਤੇ ਇਤਿਹਾਸਕਾਰ ਗੁਰੂ ਗਰੰਥ ਸਾਹਿਬ ਬਾਰੇ ਆਪਣੇ ਵਿਚਾਰ ਇਸ ਤਰਾਂ ਪ੍ਰਗਟ ਕਰਦੇ ਹਨ—

"ਭਾਵੇਂ ਇਨਸਾਨੀ ਧਰਮ ਦਾ ਭਵਿਸ਼ ਹਨੇਰੇ ਵਿਚ ਹੈ, ਫਿਰ ਵੀ ਇਕ ਗੱਲ ਵੇਖੀ ਜਾ ਸਕਦੀ ਹੈ, ਉਹ ਇਹ ਹੈ ਕਿ ਮੌਜੂਦਾ ਵਡੇ ਧਰਮ ਇਕ ਦੂਜੇ ਉਤੇ ਪਹਿਲੇ ਨਾਲੋਂ ਵਧੇਰੇ ਅਸਰ ਪਾਉਣਗੇ, ਕਿਉ ਜੋ ਅਜ ਕਲ੍ਹ ਦੁਨੀਆਂ ਦੇ ਹਰ ਹਿੱਸੇ ਵਿਚ ਆਵਾਜਾਈ ਦੇ ਸਾਧਨ ਅਤੇ ਲੋਕਾਂ ਦੇ ਆਪਸ ਦੇ ਵਿਚਾਰ ਜਾਂ ਗਲਬਾਤ ਵਿਚ ਸਿੱਖ ਧਰਮ ਅਤੇ ਉਸ ਦਾ ਧਰਮ ਗਰੰਥ ਗੁਰੂ ਗਰੰਥ ਸਾਹਿਬ ਬਾਕੀ ਦੁਨੀਆਂ ਨੂੰ ਇਕ ਖਾਸ ਵਡਮੁਲੀ ਚੀਜ ਭੇਟਾ ਕਰੇਗਾ ਕਿਉਂਕਿ ਇਸ ਦਾ ਖਜ਼ਾਨਾ ਆਤਮਕ ਸ਼ਾਂਤੀ ਦਾ ਅਮੁੱਕ ਸੋਮਾ ਹੈ ।"

# ਗੁਰਬਾਣੀ ਕੀ ਹੈ ?

ਗੁਰਬਾਣੀ ਕੀ ਹੈ ? ਅਕਾਲ ਪੁਰਖ ਦਾ ਉਹ ਪਵਿਤ੍ਰ ਗਿਆਨ ਜਿਸ ਨੇ ਬਾਣੀ ਰੂਪ ਵਿਚ ਸਤਿਗੁਰਾਂ ਦੇ ਹਿਰਦੇ ਵਿਚ ਪ੍ਰਕਾਸ਼ ਕੀਤਾ, ਉਸਨੂੰ ਗੁਰਬਾਣੀ ਜਾਂ ਅਕਾਲੀ ਬਾਣੀ ਕਹਿੰਦੇ ਹਨ । ਇਸ ਵਿਚ ਸਾਰੀ ਮਨੁਖ ਜਾਤੀ ਨੂੰ ਈਸ਼ਵਰ ਭਗਤੀ, ਗਿਆਨ, ਵੈਰਾਗ , ਪ੍ਰੇਮ ਆਤਮਿਕ ਉੱਨਤੀ, ਨੇਕੀ ਤੇ ਵਿਕਾਸ ਦਾ ਸੰਦੇਸ਼ ਦਿੱਤਾ ਗਿਆ ਹੈ । ਬਾਣੀ ਸਚਾਈ ਦਾ ਪ੍ਰਕਾਸ਼ ਹੈ । ਆਤਮਿਕ ਸ਼ਾਂਤੀ ਤੇ ਜੀਵਨ ਲਈ ਅੰਮ੍ਰਿਤ ਦਾ ਅਮੁਕ ਸੋਮਾ ਹੈ ਜਿਸਦੀ ਬਾਬਤ ਸਤਿਗੁਰੂ ਫੁਰਮਾਉਂਦੇ ਹਨ :

(੧) ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ।।

(ਤਿਲੰਗ ਮ : ੧) (੭੨੨)

(੨) ਹਉ ਆਪਹੁ ਬੋਲਿ ਨਾ ਜਾਣਦਾ, ਮੈ ਕਹਿਆ ਸਭੁ ਹੁਕਮਾਉ ਜੀਉ ।।

(ਸੂਹੀ ਮ : ੫ ) (੭੬੩)

ਭਾਈ ਗੁਰਦਾਸ ਜੀ ਗੁਰਬਾਣੀ ਸੰਬੰਧੀ ਲਿਖਦੇ ਹਨ —

ਜੈਸੇ ਤੌ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੇ, ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ ।
ਜੈਸੇ ਪਰਬਤਿ ਹੀਰਾ ਮਾਨਿਕ ਪਾਰਸਿ ਸਿਧ, ਖਨਵਾਰਾ ਖਨਿ ਜਗਿ ਵਿਖੇ ਪ੍ਰਗਟਾਵਈ ।।
ਜੈਸੇ ਬਨ ਬਿਖੇ ਮਲਿਆਗਰ ਸੋਧਾ ਕਪੂਰ, ਸੋਧ ਕੈ ਸੁਬਾਸੀ ਸੁਬਾਸੈ ਬਿਹਸਾਵਈ ।।
ਤੈਸੇ ਗੁਰਬਾਣੀ ਬਿਖੇ ਸਗਲ ਪਦਾਰਥ ਹੈਂ, ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ ।

(ਕਬਿਤ ਨੰ : ੫੪੬)

ਗੁਰਬਾਣੀ ਵਾਹਿਗੁਰੂ ਦਾ ਗਿਆਨ ਹੈ । ਇਹ ਕੋਈ ਇਤਿਹਾਸਕ, ਭੂਗੋਲਕ ਜਾਂ ਸਾਹਿਤ ਰਚਨਾ ਨਹੀਂ । ਫੋਕੀ ਫਿਲਾਸਫੀ, ਮੰਤਕ ਜਾਂ ਦਲੀਲ ਦੀਆਂ ਘੁੰਮਣ ਘੇਰੀਆਂ ਵਿਚ ਪਾਉਣ ਵਾਲਾ ਗਿਆਨ ਨਹੀਂ ਤੇ ਨਾਂ ਹੀ ਸਾਇੰਸ ਦੇ ਫਾਰਮੂਲੇ ਸਨ, ਜੋ ਕਦੀ ਤਜਰਬੇ ਦੇ ਪਿਛੋਂ ਗਲਤ ਸਾਬਤ ਹੁੰਦੇ ਹਨ । ਗੁਰਬਾਣੀ ਉਹ ਤੱਤ ਗਿਆਨ ਹੈ, ਜੋ ਸਤਿਗੁਰਾਂ ਨੇ ਵਾਹਿਗੁਰੂ ਜੀ ਨਾਲ ਆਪਣੀ ਆਤਮਾ ਨੂੰ ਇਕਮਿਕ ਅਤੇ ਲੀਨ ਕਰਕੇ ਪ੍ਰਾਪਤ ਕੀਤਾ ਜੋ ਇਕ ਅਟੱਲ ਸਚਾਈ ਹੈ : —

ਸਤਿਗੁਰਾਂ ਨੇ ਵਾਹਿਗੁਰੂ ਨਾਲ ਇਕ ਰੂਪ ਹੋ ਕੇ ਜੋ ਅਨੁਭਵ ਪ੍ਰਾਪਤ ਕੀਤਾ ਹੈ, ਉਸ ਨੂੰ ਗੁਰਬਾਣੀ ਕਹਿੰਦੇ ਹਨ —

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ**
**ਹਰਿ ਕਰਤਾ ਆਪਿ ਮੁਹਹੁ ਕਢਾਏ ॥** **(ਗਉੜੀ ਕੀ ਵਾਰ ਮ: ੪)(੩੦੮)**

ਸਾਧਾਰਨ ਬਾਣੀ, ਕਾਵਯ ਅਤੇ ਗੁਰਬਾਣੀ ਵਿਚ ਇਕ ਵਡਾ ਫਰਕ ਇਹੋ ਹੈ ਕਿ ਸਾਧਾਰਣ ਬਾਣੀ ਜਾਂ ਕਾਵਯ ਆਤਮਿਕ ਮੰਡਲ ਵਿਚ ਬੈਠਕੇ ਨਹੀਂ ਲਿਖੀ ਹੁੰਦੀ । ਉਹ ਗਿਆਨ ਤਾਂ ਹੁੰਦਾ ਹੈ, ਪਰ ਕਰਤਾ ਦਾ ਜੀਵਨ ਜਾਂ ਆਚਰਣ ਉਸਦੇ ਪਿੱਛੇ ਨਹੀਂ ਹੁੰਦਾ । ਗੁਰਬਾਣੀ ਉਹ ਪਵਿਤ੍ਰ ਰਚਨਾ ਹੈ, ਜਿਸ ਦੇ ਪਿੱਛੇ ਸਤਿਗੁਰਾਂ ਦਾ ਸ਼ਾਨਦਾਰ ਜੀਵਨ ਅਤੇ ਆਦਰਸ਼ ਆਚਰਨ ਕੰਮ ਕਰਦਾ ਹੈ । ਸਤਿਗੁਰਾਂ ਨੇ ਸਿਰਫ ਬਾਣੀ ਉਚਾਰਣ ਹੀ ਨਹੀਂ ਕੀਤੀ, ਖੁਦ ਇਸ ਦੀ ਕਮਾਈ ਵੀ ਕੀਤੀ ਹੈ । ਸਤਿਗੁਰਾਂ ਦੇ ਹਿਰਦੇ ਵਿੱਚ ਜੋ ਸਚਾਈ ਪ੍ਰਗਟ ਹੋਈ, ਉਹ ਉਹਨਾਂ ਨੇ ਧਾਰਮਿਕ ਪੁਸਤਕਾਂ; ਆਚਾਰਯਾਂ, ਰਵਾਇਤੀ ਅਤੇ ਪ੍ਰਚਲਤ ਧਰਮਾਂ ਤੇ ਚਲ ਕੇ ਪ੍ਰਾਪਤ ਨਹੀਂ ਕੀਤੀ, ਸਗੋਂ ਨਿਜ ਅਨੁਭਵ, ਅਮਲੀ ਜੀਵਨ, ਵਾਹਿਗੁਰੂ ਅਤੇ ਉਸਦੀ ਰਚਨਾ ਨਾਲ ਜੁੜ ਕੇ ਇਕ ਮਿਕ ਹੋ ਕੇ ਕੀਤੀ ਹੈ ।

ਬਾਣੀ ਵਿੱਚ ਵਾਹਿਗੁਰੂ ਦਾ ਨਾਮ, ਉਸ ਦੀ ਪ੍ਰੇਮਾ ਭਗਤੀ, ਮਨੁਖ ਮਾਤਰ ਦੀ ਸੇਵਾ, ਜੀਵਨ ਦੇ ਗੂਹੜੇ ਤੱਤਾਂ ਤੇ ਭਾਵਾਂ ਦੇ ਅਮਲੀ ਪਾਸੇ ਨੂੰ ਪੇਸ਼ ਕੀਤਾ ਗਿਆ ਹੈ, ਕੇਵਲ ਸਿਧਾਂਤਕ ਰੂਪ ਵਿੱਚ ਨਹੀਂ । ਗੁਰਬਾਣੀ ਵਿੱਚ ਆਤਮਿਕ ਰਸ, ਵਿਸਮਾਦ, ਕੀਰਤਨ ਅਤੇ ਰਾਗ ਦੀ ਖਾਸ ਪ੍ਰਧਾਨਤਾ ਹੈ । ਵਾਹਿਗੁਰੂ ਨਾਲ ਜੋੜਨ ਲਈ ਬਾਣੀ ਰਸ ਤੇ ਮੰਡਲ ਪੈਦਾ ਕਰਦੀ ਹੈ । ਮਨ ਨੂੰ ਸ਼ਾਂਤੀ ਤੇ ਇਕਾਗ੍ਰਤਾ ਦਿੰਦੀ ਹੈ । ਹਿਰਦੇ ਵਿੱਚ ਗਿਆਨ ਦਾ ਪ੍ਰਕਾਸ਼ ਕਰਦੀ ਹੈ । ਬਾਣੀ ਵਿੱਚ ਤਿੰਨ ਚੀਜ਼ਾਂ ਦਾ ਖਾਸ ਵਰਣਨ ਹੈ (੧) ਸਰਬ ਸਾਂਝੀਆਂ ਸਚਾਈਆਂ । (੨) ਨਾਮ, ਨਾਮੀ ਤੇ ਕਿਤੇ ਕਿਤੇ ਨਾਮ ਜਪਣ ਵਾਲਿਆਂ ਦਾ ਜ਼ਿਕਰ । (੩) ਮਨੁੱਖ ਜੀਵਨ ਲਈ ਵਰਤੋਂ ਕਰਨ ਵਾਲੇ ਸਹੀ ਨਿਯਮ ਤੇ ਜੀਵਨ ਦੀ ਅਮਲੀ ਫਿਲਾਸਫੀ ।

ਗੁਰਬਾਣੀ ਵਿੱਚ ਜੀਵਨ ਦੇ ਹਰ ਪੱਖ ਦੀਆਂ ਬੁਰਾਈਆਂ ਦੀ ਪੂਰੀ ਬੇਬਾਕੀ ਨਾਲ ਅਲੋਚਨਾ ਕੀਤੀ ਗਈ ਹੈ । ਕਈ ਲੋਕ ਬਿਨਾਂ ਵੀਚਾਰੇ ਇਹ ਗਲ ਕਹਿ ਦਿੰਦੇ ਹਨ ਕਿ ਗੁਰੂ ਗਰੰਥ ਸਾਹਿਬ ਵਿੱਚ ਸਾਰੇ ਮਤਾਂ ਦੇ ਸਿਧਾਂਤਾਂ ਨੂੰ ਥਾਂ ਦਿਤੀ ਗਈ ਹੈ, ਇਹ ਗੱਲ ਕਤਈ ਠੀਕ ਨਹੀਂ । ਗੁਰੂ ਗਰੰਥ ਸਾਹਿਬ ਦੀ ਵੀਚਾਰਧਾਰਾ ਨਵੇਕਲੀ ਤੇ ਬਿਲਕੁਲ ਵਿਲੱਖਣ ਹੈ । ਗੁਰੂ

ਸਾਹਿਬ ਨੇ ਸਾਰੀ ਮਨੁਖੱਤਾ ਦਾ ਕੇਵਲ ਇਕੋ ਧਰਮ ਹੀ ਮੰਨਿਆ ਹੈ ਕਿ ਜਿਸ ਅਕਾਲਪੁਰਖ ਨੇ ਸਾਨੂੰ ਪੈਦਾ ਕੀਤਾ ਹੈ, ਜੋ ਸਾਡੀ ਪਾਲਣਾ ਕਰ ਰਿਹਾ ਹੈ, ਜਿਸ ਦੇ ਹੱਥ ਵਿੱਚ ਮਾਰਨ ਦੀ ਸ਼ਕਤੀ ਹੈ, ਕੇਵਲ ਉਸ ਦੇ ਨਾਮ ਦਾ ਅਰਾਧਣ ਕੀਤਾ ਜਾਵੇ । ਕੇਵਲ ਇਸੇ ਧਰਮ ਦੀ ਵਿਆਖਿਆ ਗੁਰੂ ਗਰੰਥ ਸਾਹਿਬ ਵਿੱਚ ਕੀਤੀ ਗਈ ਹੈ । ਅਨਮਤਾਂ ਦੇ ਸਿਧਾਂਤਾਂ ਦਾ ਜੋ ਇਸ ਨਾਮ ਸਿਮਰਨ ਦੇ ਧਰਮ ਵਿੱਚ ਰੁਕਾਵਟਾਂ ਸਿੱਧ ਹੁੰਦੇ ਹਨ, ਬਾਰੇ ਗੁਰਬਾਣੀ ਵਿੱਚ ਭਰਵਾਂ ਖੰਡਨ ਕੀਤਾ ਗਿਆ ਹੈ । ਗੁਰਬਾਣੀ ਵਿੱਚ ਸੂਤਕ ਪਾਤਕ, ਸੁੱਚ ਭਿੱਟ, ਛੂਤ ਛਾਤ, ਜ਼ਾਤ ਪਾਤ ਅਥਵਾ ਹੋਰ ਖਾਣ ਪੀਣ ਪਹਿਨਣ ਤੇ ਵਿਤਕਰਿਆਂ ਤੇ ਬੇਲੋੜੀਆਂ ਪਬੰਦੀਆਂ ਵਾਸਤੇ ਕੋਈ ਥਾਂ ਨਹੀਂ । ਜੁਗਾਂ ਦੀਆਂ ਮਨੋਕਲਪਤ ਵੰਡੀਆਂ ਪਾ ਕੇ ਕਿਸੇ ਸਮੇਂ ਨੂੰ ਸਤਿਜੁਗ ਤੇ ਕਿਸੇ ਨੂੰ ਕਲਿਜੁਗ ਦਾ ਨਾਮ ਦੇ ਦੇਣਾ ਗੁਰਬਾਣੀ ਨੇ ਨਹੀਂ ਮੰਨਿਆ । ਜੀਵਾਂ ਦਾ ਆਪਣਾ ਚਾਲ ਚਲਣ ਹੀ ਸਮੇਂ ਤੇ ਜੁਗਾਂ ਨੂੰ ਜਨਮ ਦਿੰਦਾ ਹੈ । ਗੁਰਬਾਣੀ ਵਿੱਚ ਮਸੀਤ, ਨਿਮਾਜ਼ਾਂ ਸੁੰਨਤ ਰੋਜ਼ੇ ਤੇ ਕਲਮੇ ਦੀਆਂ ਨਵੀਆਂ ਤੇ ਨਰੋਈਆਂ ਪ੍ਰੀਭਾਸ਼ਾਵਾਂ ਬਿਆਨ ਕੀਤੀਆਂ ਗਈਆਂ ਹਨ ਜੋ ਵਾਸਤਵਿਕ ਵਿੱਚ ਇਹਨਾਂ ਕਰਮ ਕਾਂਡਾ ਦਾ ਤਿਆਗ ਕਰਵਾ ਕੇ ਕੇਵਲ ਰੱਬ ਦੇ ਸੱਚੇ ਨਾਮ ਦੀ ਹੀ ਪ੍ਰੇਰਨਾ ਦੇਂਦੀਆਂ ਹਨ ।

ਗੁਰਬਾਣੀ ਵਿੱਚੋਂ ਸਮਾਜਿਕ, ਆਰਥਿਕ ਤੇ ਰਾਜਨੀਤਕ ਪੱਖ ਬਾਰੇ ਵੀ ਭਰਪੂਰ ਅਗਵਾਈ ਮਿਲਦੀ ਹੈ । ਗੁਰਬਾਣੀ ਨੇ ਜ਼ੁਲਮ ਕਰਨ ਵਾਲੇ ਰਾਜਿਆਂ ਨੂੰ ਸ਼ੀਂਹ, ਮੁਕੱਦਮਾਂ ਨੂੰ ਕੁੱਤੇ, ਰਈਅੱਤ ਨੂੰ ਅੰਧੀ, ਕਾਜ਼ੀ ਨੂੰ ਵੱਢੀ-ਖੋਰ ਆਦਿ ਆਖ ਕੇ ਦਲੇਰੀ ਤੇ ਬੇਬਾਕੀ ਨਾਲ ਰਾਜਨੀਤਕ ਅਲੋਚਨਾ ਕੀਤੀ ਹੈ । ਸਮਾਜ ਵਿੱਚ ਬ੍ਰਾਹਮਣ, ਜੋਗੀ ਤੇ ਕਾਜ਼ੀ ਦੁਆਰਾ ਫੈਲਾਏ ਹੋਏ ਫੋਕਟ ਪਖੰਡ ਜਾਲ ਦਾ ਚੰਗੀ ਤਰ੍ਹਾਂ ਬਖੀਆ ਉਧੇੜਿਆ ਹੈ । ਆਰਥਿਕ ਪੱਖ ਤੇ ਗੁਰਬਾਣੀ ਦੁਆਰਾ ਸਪਸ਼ਟ ਤੌਰ ਤੇ ਕਿਰਤ ਤੇ ਉਦਮ ਦੀ ਮਹਾਨਤਾ ਸੇਵਾ ਤੇ ਸੰਤੋਖ ਦਾ ਮਾਰਗ ਇਉਂ ਦਰਸਾਇਆ ਗਿਆ ਹੈ।

**ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥**

**( ਸਾਰੰਗ ਮਹਲਾ ੧ ਪੰਨਾ ੧੨੪੫ )**

ਇਸੇ ਤਰਾਂ ਇਹ ਵੀ ਦੱਸਿਆ ਗਿਆ ਹੈ ਕਿ ਵਣਜ, ਵਪਾਰ, ਵਾਹੀ ਖੇਤੀ ਤੇ ਚਾਕਰੀ ਆਦਿ ਕਿਰਤਾਂ ਨੂੰ ਕਿਵੇਂ ਸੱਚੇ ਤੇ ਸੁੱਚੇ ਢੰਗ ਨਾਲ ਜੀਵਨ ਵਿੱਚ ਕਰਨਾ ਤੇ ਨਿਭਾਉਣਾ ਹੈ ।

ਗੱਲ ਕੀ ਗੁਰਬਾਣੀ ਸਿੱਖ ਦੇ ਜੀਵਨ ਦਾ ਉਹ ਧੁਰਾ ਹੈ, ਕੇਂਦਰ ਹੈ ਜਿਸ ਨਾਲ ਜੁੜੇ ਰਹਿਣ ਹੀ ਸਾਦਿਕ ਦਾ ਜੀਵਨ ਮਨੋਰਥ ਹੈ, ਇਸ ਨਾਲੋਂ ਵਿਛੜਨਾ ਸਿੱਖ ਦੀ ਆਤਮਿਕ ਮੌਤ ਹੈ

## ਸਿੱਖ ਇਤਿਹਾਸ ਵਿਚੋਂ ਗੁਰਬਾਣੀ ਦੀ ਮਹਾਨਤਾ ਸਬੰਧੀ ਕੁਝ ਸਾਖੀਆਂ

ਜਦੋਂ ਗੁਰੂ ਨਾਨਕ ਦੇਵ ਜੀ ਨੂੰ ਸਿਧਾਂ ਨੇ ਸੁਆਲ ਕੀਤਾ ਸੀ ਕਿ ਤੁਸੀਂ ਸੁਮੇਰ ਪਰਬਤ ਵਰਗੇ ਉਚੇ ਟਿਕਾਣਿਆਂ ਤੇ ਕਿਵੇਂ ਪੁੱਜ ਗਏ, ਇਥੇ ਤਾਂ ਬਿਨਾਂ ਕਰਾਮਾਤ ਦੇ ਕੋਈ ਹੋਰ ਪੁਜ ਹੀ ਨਹੀਂ ਸਕਦਾ ਤਾਂ ਗੁਰੂ ਜੀ ਦਾ ਉੱਤਰ ਸੀ :

ਗੁਰ ਸੰਗਤ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ॥

**( ਭਾਈ ਗੁਰਦਾਸ ਜੀ )**

ਗੁਰੂ ਘਰ ਦੇ ਪ੍ਰੀਤ ਵਾਨ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਅਮਰ ਦਾਸ ਜੀ ਦੀ ਸੇਵਾ ਵਿੱਚ ਬੇਨਤੀ ਕੀਤੀ, " ਸਚੇ ਪਾਤਸ਼ਾਹ ! ਸਿਖੀ ਦੀ ਰਹਿਤ ਦਸੋ ।"

ਸਤਿਗੁਰੂ ਜੀ ਨੇ ਉੱਤਰ ਦਿੱਤਾ : -

**ਗੁਰੂ ਵਾਕ ਜਿਨ ਦ੍ਰਿੜ ਕਰ ਮਾਨੇ, ਸੋ ਮਮ ਪਯਾਰੋ ਸਿਖ ਮਹਾਨੇ ।।**
**ਪ੍ਰਭੂ ਸਰੂਪ ਰਿਦੇ ਮੇ ਧਾਰੋ, ਗੁਰਬਾਣੀ ਕੋ ਰਿਦੇ ਬਿਚਾਰੋ ।।**

**( ਸੂਰਜ ਪ੍ਰਕਾਸ਼ ਰਾਸ਼ਿ ੧-੬੪ )**

ਇਕ ਵੇਰ ਸ੍ਰੀ ਗੁਰੂ ਰਾਮਦਾਸ ਜੀ ਦੀ ਸੇਵਾ ਵਿੱਚ ਬਹੁਤ ਸਾਰੀ ਸੰਗਤ ਆਈ । ਮੁਖੀ ਸਿੱਖਾਂ ਨੇ ਆਤਮਿਕ ਵਿਚਾਰ ਦੇ ਕੁਝ ਪ੍ਰਸ਼ਨ ਕੀਤੇ । ਮਹਾਰਾਜ ਨੇ ਭਾਈ ਜਾਪਾ ਘਨਈਆ ਅਤੇ ਤੁਲਸੇ ਨੂੰ ਉਪਦੇਸ਼ ਕਰਦਿਆਂ ਦਸਿਆ -

**ਜਿਮ ਨਿਸਦਿਨ ਘਰ ਕਾਜ ਸੁਧਾਰੇ, ਤਯਾਗਹੁ ਕਬਹੂੰ ਨਾ ਲਾਗਹਿ ਪਯਾਰੇ ।**
**ਤਥਾ ਪਯਾਰ ਕਰਹੁ ਗੁਰਬਾਨੀ, ਪਠਨ ਸੁਨਨ ਕੀਜਹਿ ਰੁਚਿ ਠਾਨੀ ।**
**ਧਰਯੋ ਅਰਥ ਜੋ ਸ਼ਬਦ ਮਝਾਰਾ, ਬਾਰ ਬਾਰ ਉਰ ਕਰਹੁ ਵੀਚਾਰਾ ।**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦਾ ਬਹੁਤ ਹੀ ਸਤਿਕਾਰ ਕੀਤਾ ਹੈ । ਜਦ ਬੀੜ ਤਿਆਰ ਹੋ ਗਈ ਤਾਂ ਸ੍ਰੀ ਹਰਿਮੰਦਰ ਵਿੱਚ ਪ੍ਰਕਾਸ਼ ਕਰਕੇ ਗੁਰਦੇਵ ਨੇ ਸਿੱਖ ਸੰਗਤਾਂ ਪ੍ਰਤੀ ਹੁਕਮ ਕੀਤਾ : -

**(੧) ਮਮ ਆਗਿਆ ਸਭ ਹੀ ਸੁਨੋ ਸੱਤ ਬਚਨ ਨਿਰਧਾਰ ।**
**ਗ੍ਰੰਥ ਗੁਰੂ ਸਮ ਮਾਨਿਓ ਭੇਦ ਨ ਕੋਊ ਵਿਚਾਰ ।।**

ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿੱਚ ਲਿਖਦੇ ਹਨ ਕਿ ਕਿਸੇ ਦੇਸ਼ ਵਿਚੋਂ ਦੋ ਸਿਖ ਸਤਵੀਂ ਪਾਤਸ਼ਾਹੀ ਦੇ ਦਰਸ਼ਨ ਕਰਨ ਆਏ । ਜਦ ਉਹ ਦਰਬਾਰ ਵਿੱਚ ਪਹੁੰਚੇ ਤਾਂ ਗੁਰੂ ਜੀ ਉਸ ਵਕਤ ਬਿਰਾਜੇ ਹੋਏ ਸਨ । ਦੋਵੇਂ ਸਿੱਖ ਬੜੇ ਚੰਗੇ ਰਾਗੀ ਸਨ । ਉਹਨਾਂ ਨੇ ਬੜੀ ਮਿੱਠੀ ਸੁਰ ਵਿੱਚ ਗੁਰਬਾਣੀ ਦਾ ਕੀਰਤਨ ਸ਼ੁਰੂ ਕਰ ਦਿੱਤਾ ।

ਬਾਣੀ ਸੁਣ ਕੇ ਮਹਾਰਾਜ ਛੇਤੀ ਨਾਲ ਉੱਠੇ ਤਾਂ ਚੋਟ ਲੱਗ ਗਈ, ਜੋ ਸਿੱਖਾਂ ਨੇ ਵੇਖੀ ਤੇ ਮਲਣ ਲਗ ਪਏ ।

ਸਿੱਖਾਂ ਨੇ ਬੇਨਤੀ ਕੀਤੀ : - " ਸਚੇ ਪਾਤਸ਼ਾਹ ! ਆਪ ਇਤਨੀ ਕਾਹਲੀ ਵਿੱਚ ਕਿਉਂ ਜਾਗ ਪਏ ਅਤੇ ਉਠਕੇ ਤੁਰੇ, ਜਿਸ ਕਰਕੇ ਆਪਨੂੰ ਚੋਟ ਲਗ ਗਈ । ਗੁਰਬਾਣੀ ਦੇ ਸ਼ਬਦ ਆਪ ਦੀ ਹੀ ਗੁਰੂ ਜੋਤਿ ਦੇ ਉਚਾਰਨ ਕੀਤੇ ਹੋਏ ਹਨ, ਸ਼ੰਕਾ ਵਾਲੀ ਗੱਲ ਕੀ ਸੀ ?"

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ : -

**ਸੁਨ ਕਰ ਸ੍ਰੀ ਹਰਿ ਰਾਇ ਉਚਾਰੇ, ਸੁਨਹੁ ਸਿਖ ਤਮ ਤੇ ਮਮ ਪਿਆਰੇ ।**
**ਗੁਰ ਅਨਭੇ ਬਿਚ ਬਾਣੀ ਰੂਪ, ਯਾਕੀ ਮਹਿਮਾ ਅਮਿਤ ਅਨੂਪ ।**
**ਭਵ ਅਗਨੀ ਸਾਗਰ ਕੋ ਤਰਨੀ, ਸਤਿਗੁਰ ਸਿਖਨ ਕੋ ਸੁਖ ਕਰਨੀ ।**

**ਜੋ ਸਿਖ ਗੁਰਬਾਨੀ ਭੈ ਕਰੈ, ਬਿਨ ਪ੍ਰਿਯਾਸ ਭਵਸਾਗਰ ਤਰੈ ।**
**ਜੋ ਗੁਰ ਭਗਤ ਸਿਖ ਹੈ ਮੇਰਾ, ਗੁਰਬਾਨੀ ਭੈ ਤਿਸੈ ਘਨੇਰਾ ।**
**ਜਿਨੇ ਭੈ ਬਾਨੀ ਅਦਬ ਨਾ ਧਾਰਾ, ਜਾਨਹੁ ਸੋ ਸਿਖ ਨਹੀਂ ਹਮਾਰਾ ।**
**ਗੁਰ ਉਪਦੇਸ਼ ਜਾਹਿ ਮਨ ਲਾਗਾ, ਕੋਟ ਜਨਮ ਕੇ ਸੋਵਤ ਜਾਗਾ ।**
**ਮਮ ਜਾਗੇ ਕੀ ਇਹੈ ਨਿਸ਼ਾਨੀ, ਪ੍ਰਿਯ ਲਾਗੈ ਸਤਿਗੁਰ ਕੀ ਬਾਨੀ ।**

ਸਤਵੇਂ ਪਾਤਸ਼ਾਹ ਇਕ ਦਿਨ ਸੰਗਤ ਵਿੱਚ ਬਿਰਾਜੇ ਹੋਏ ਸਨ । ਸਿੱਖਾਂ ਨੇ ਪ੍ਰਸ਼ਨ ਕੀਤਾ -

**ਪਾਠ ਕਰਹਿ ਹਮ ਨਿਤ ਗੁਰਬਾਨੀ, ਅਰਥ ਪ੍ਰਮਾਰਥ ਕਛੂ ਨ ਜਾਨੀ ।**
**ਜੋ ਮਾਰਗ ਗੁਰਸ਼ਬਦ ਬਤਾਇਵ, ਸੋ ਹਮ ਤੇ ਨਹਿ ਜਾਤ ਕਮਾਇਵ ।**

ਭਾਵ ਇਹ ਸੀ ਕਿ ਜੋ ਕੁਝ ਬਾਣੀ ਵਿੱਚ ਲਿਖਿਆ ਹੈ, ਉਹ ਬਹੁਤ ਆਦਰਸ਼ਕ ਹੈ । ਅਸੀ ਉਸ ਪਰ ਪੂਰੀ ਤਰ੍ਹਾਂ ਅਮਲ ਨਹੀਂ ਕਰ ਸਕਦੇ । ਫਿਰ ਰੋਜ਼ਾਨਾ ਬਾਣੀ ਪੜ੍ਹਨ ਦਾ ਕੀ ਲਾਭ ? ਗੁਰੂ ਜੀ ਨੇ ਕਿਹਾ, " ਇਸ ਪ੍ਰਸ਼ਨ ਦਾ ਉੱਤਰ ਕਲ੍ਹ ਦਿਆਂਗੇ ।"

ਦੂਜੇ ਦਿਨ ਮਹਾਰਾਜ ਘੋੜੇ ਤੇ ਚੜ੍ਹਕੇ ਸ਼ਿਕਾਰ ਨੂੰ ਗਏ । ਰਸਤੇ ਵਿਚ ਇਕ ਘਿਉ ਵਾਲੇ ਭਾਂਡੇ ਦੀ ਟੁਟੀ ਹੋਈ ਠੀਕਰ ਪਈ ਸੀ । ਗੁਰੂ ਜੀ ਨੇ ਸਿੱਖਾਂ ਨੂੰ ਕਿਹਾ - " ਔਹ ਠੀਕਰ ਚੁਕ ਲਿਆਉ ।" ਸਿੱਖਾਂ ਨੇ ਲੈ ਆਂਦੀ । ਗੁਰੂ ਜੀ ਨੇ ਫੁਰਮਾਇਆ -

**ਰਹੀ ਚਿਕਨਤਾ ਠੀਕਰ ਮਾਹਿ, ਤਿਉ ਬਾਣੀ ਗੁਨ ਰਹੈ ਮਨ ਮਾਹਿ ।**

ਭਾਵ ਜਿਸ ਤਰ੍ਹਾਂ ਘਿਓ ਦੇ ਭਾਂਡੇ ਵਿੱਚ ਘਿਓ ਪੈਣ ਕਰਕੇ ਥਿੰਧਿਆਈ ਰਹਿੰਦੀ ਹੈ, ਇਸ ਤਰ੍ਹਾਂ ਜੋ ਆਦਮੀ ਬਾਣੀ ਦਾ ਅਭਿਆਸ ਕਰੇਗਾ, ਬਾਣੀ ਦੀ ਪਵਿਤ੍ਰਤਾ ਉਸ ਦੇ ਮਨ ਤੇ ਅਸਰ ਪਾਏਗੀ ।

ਅਠ੍ਹਵੀਂ ਪਾਤਸ਼ਾਹੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੇ ਸੰਗਤ ਨੂੰ ਉਪਦੇਸ਼ ਦਿੰਦੇ ਹੋਏ ਕਿਹਾ ਸੀ -

**ਹਮ ਸੋ ਬਾਤ ਕਰਨ ਕੋ ਚਾਹਹਿ । ਪੜਹਿ ਸੁਨਹਿ ਗੁਰੂ ਗਰੰਥ ਉਮਾਹਿ ।।**
**ਤਿਸ ਮਹਿ ਕਹਯੋ ਜੋ ਕਰੈ ਕਮਾਵਨ । ਚਾਰ ਪਦਾਰਥ ਲੈ ਮਨ ਭਾਵਨ ।।**

## ਬਾਣੀ ਪੰਜਵੇਂ ਪਾਤਸ਼ਾਹ ਤਕ ਕਿਵੇਂ ਪਹੁੰਚੀ ?

**ਆਦਿ ਬੀੜ ਦੀ ਬਾਣੀ ਇੱਕਤ ਕਰਨ ਬਾਰੇ** ਬਹੁਤ ਸਾਰੇ ਭੁਲੇਖੇ ਪੰਥ ਦੇ ਵਿਦਵਾਨਾਂ ਵਲੋਂ ਪਾਏ ਗਏ ਹਨ । ' ਗੁਰ ਪ੍ਰਤਾਪ ਸੂਰਜ ' ਕ੍ਰਿਤ ਕਵੀ ਸੰਤੋਖ ਸਿੰਘ, ਗੁਰ ਬਿਲਾਸ ਛੇਵੀਂ ਪਾਤਸ਼ਾਹੀ, ਮਹਿਮਾ ਪ੍ਰਕਾਸ਼ ਕ੍ਰਿਤ ਸਰੂਪ ਦਾਸ ਭੱਲਾ ਤੇ ਤਵਾਰੀਖ ਗੁਰੂ ਖਾਲਸਾ ਕ੍ਰਿਤ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਗੁਰੂ ਅਰਜੁਨ ਸਾਹਿਬ ਤੋਂ ਪਹਿਲਾਂ ਕਿਸੇ ਭੀ ਗੁਰ-ਵਿਅਕਤੀ ਨੇ ਆਪਣੀ ਬਾਣੀ ਆਪਣੇ ਹਥੀ ਲਿਖ ਕੇ ਨਹੀਂ ਸਾਂਭੀ । ਸਾਰੀ ਬਾਣੀ ਇਕੋ ਗਰੰਥ ਬਨਾਉਣ ਦਾ ਖਿਆਲ ਸਭ ਤੋਂ ਪਹਿਲਾਂ ਗੁਰੂ ਅਰਜਨ ਸਾਹਿਬ ਜੀ ਨੂੰ ਹੀ ਆਇਆ ਸੀ ।

ਪਹਿਲੇ ਦੋਹਾਂ ਇਤਿਹਾਸਕਾਰਾਂ ਅਨੁਸਾਰ " ਗੁਰੂ ਸਾਹਿਬ ਨੇ ਬਾਬਾ ਮੋਹਨ ਜੀ ਤੋਂ ਪੋਥੀਆਂ ( ਗੁਰਬਾਣੀ ਦੀਆਂ ਸੈਂਚੀਆਂ ) ਲੈਣ ਵਾਸਤੇ ਪਹਿਲਾਂ ਭਾਈ ਗੁਰਦਾਸ ਤੇ ਫਿਰ ਬਾਬਾ ਬੁੱਢਾ ਜੀ ਨੂੰ ਗੋਇੰਦਵਾਲਸਾਹਿਬ ਭੇਜਿਆ । ਕਿਉਂਕਿ ਬਾਬਾ ਮੋਹਨ ਜੀ ਪਦਮ ਆਸਨ ਧਾਰੀ ਸਮਾਧੀ ਵਿਚ ਬੈਠੇ ਸਨ ਇਸ ਲਈ ਇਹ ਸਫਲ ਨ ਹੋ ਸਕੇ । ਤਾਂ ਫਿਰ ਗੁਰੂ ਅਰਜੁਨ ਸਾਹਿਬ, ਕੁਝ ਗੁਰਸਿਖਾਂ ਸਮੇਤ ਸੈਂਚੀਆਂ ਲਿਆਉਣ ਲਈ ਗਏ । ਗੁਰੂ ਅਰਜੁਨ ਸਾਹਿਬ ਨੇ ਗੋਇੰਦਵਾਲ ਜਾ ਕੇ ਬਾਉਲੀ ਸਾਹਿਬ ਵਿੱਚ ਇਸ਼ਨਾਨ ਕੀਤਾ ਤਾਂ ਗੁਰੂ ਅਮਰ ਦਾਸ ਜੀ ਨੇ ਉਹਨਾਂ ਨੂੰ ਦਰਸ਼ਨ ਦਿਤੇ ਤੇ ਆਖਿਆ ਕਿ ਬਾਬਾ ਮੋਹਨ ਜੀ ਦੀ ਤੁਸੀਂ ਸਿਫਤ ਕਰਨੀ, ਉਹ ਭਾਵੇਂ ਕਿਤਨੇ ਹੀ ਕਠੋਰ ਬੋਲ ਬੋਲਣ, ਤੁਸੀਂ ਅਣ-ਸੁਣੇ ਕਰ ਦੇਣੇ । ਆਪਣੇ ਆਪ ਪਛਤਾ ਕੇ ਢਲ ਜਾਣਗੇ ਤੇ ਪੋਥੀਆਂ ਦੇ ਦੇਣਗੇ । ਇਹ ਸਿਖਿਆ ਦੇ ਕੇ ਗੁਰੂ ਅਮਰਦਾਸ ਜੀ ਅੰਤਰ-ਧਿਆਨ ਹੋ ਗਏ । ਗੁਰੂ ਅਰਜੁਨ ਸਾਹਿਬ ਉਸ ਗਲੀ ਵਿਚ ਆਏ ਜਿਥੇ ਬਾਬਾ ਮੋਹਨ ਜੀ ਦਾ ਚੁਬਾਰਾ ਹੈ । ਗਲੀ ਵਿਚ ਥਲੇ ਦੀ ਜ਼ਮੀਨ ਤੇ ਸਤਿਗੁਰੂ ਬੈਠ ਗਏ ਤੇ ਤੰਬੂਰਾ ਲੈ ਕੇ ਬਾਬਾ ਮੋਹਨ ਜੀ ਦੀ ਸਿਫਤ ਵਿਚ ਇਕ ਸ਼ਬਦ ਗਾਉਣ ਲਗੇ । ਉਹ ਸ਼ਬਦ ਗਉੜੀ ਰਾਗ ਵਿੱਚ ਗੁਰੂ ਗਰੰਥ ਸਾਹਿਬ ਵਿੱਚ ਦਰਜ ਹੈ ।

ਇਹ ਦੋਵੇਂ ਇਤਿਹਾਸਕਾਰ ਅਗੋਂ ਹੋਰ ਇਉਂ ਲਿਖਦੇ ਹਨ : -

" ਛੰਤ ਦਾ ਪਹਿਲਾ ਹਿੱਸਾ ਸੁਣਕੇ ਬਾਬਾ ਮੋਹਨ ਜੀ ਨੇ ਅਗੋਂ ਗੁਰੂ ਅਰਜੁਨ ਸਾਹਿਬ ਨੂੰ ਬੜੇ ਖਰ੍ਹਵੇਂ ਬੋਲ ਬੋਲਣੇ ਸ਼ੁਰੂ ਕਰ ਦਿੱਤੇ । ਤਾਂ ਸਤਿਗੁਰੂ ਜੀ ਨੇ ਛੰਦ ਦਾ ਦੂਜਾ ਹਿੱਸਾ ਗਾਇਆ । ਇਹ ਸੁਣਕੇ ਮੋਹਨ ਜੀ ਖੁਸ਼ ਹੋ ਗਏ ਤੇ ਚੁਬਾਰੇ ਤੋਂ ਹੇਠਾਂ ਉਤਰ ਆਏ ਤਾਂ ਫਿਰ, ਸਤਿਗੁਰ ਜੀ ਨੇ ਛੰਤ ਦੀ ਤੀਜੀ ਪਉੜੀ ਗਾਈ । ਬਾਬਾ ਮੋਹਨ ਜੀ ਨੇ ਦੋਵੇਂ ਪੋਥੀਆਂ ਸਤਿਗੁਰੂ ਜੀ ਦੇ ਹਵਾਲੇ ਕਰ ਦਿੱਤੀਆਂ ਤੇ ਭੁਲ ਦੀ ਖਿਮਾ ਮੰਗੀ ਤਾਂ ਸਤਿਗੁਰੂ ਜੀ ਨੇ ਸਮਾਪਤੀ ਦਾ ਚੋਥਾ ਬੰਦ ਗਾਇਆ ।"

ਮਹਿਮਾ ਪ੍ਰਕਾਸ਼ ਵਾਲਾ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਪ੍ਰੋਹਤ ਨੂੰ ਪੋਥੀਆਂ ਲੈਣ ਲਈ ਭੇਜਿਆ ਪਰ ਨਾ ਮਿਲਣ ਤੇ ਗੁਰੂ ਸਾਹਿਬ ਆਪ ਗਏ ਤੇ ਉਪ੍ਰੋਕਤ ਸ਼ਬਦ ਗਾਇਆ । ਯਥਾ : -

ਤਬ ਸਤਿਗੁਰ ਧਰਮ ਚਤਰ ਪ੍ਰਬੀਨਾ । ਮੋਹਨ ਕੀ ਉਸਤਤ ਛੰਤ ਇਕੁ ਦੀਨਾ ॥

**ਗਿਆਨੀ ਗਿਆਨ ਸਿੰਘ ਜੀ ਅਨੁਸਾਰ** ਸਾਰੀ ਬਾਣੀ ਇਕੋ ਥਾਂ ਇਕੱਠੀ ਕਰਨ ਦਾ ਖਿਆਲ ਪਹਿਲਾਂ ਪਹਿਲ ਗੁਰੂ ਅਰਜਨ ਸਾਹਿਬ ਨੂੰ ਹੀ ਆਇਆ ਸੀ । ਇਸ ਤੋਂ ਪਹਿਲੋਂ ਕਿਸੇ ਭੀ ਗੁਰ - ਵਿਅਕਤੀ ਨੇ ਆਪਣੀ ਬਾਣੀ ਆਪਣੀ ਹੱਥੀਂ ਲਿਖ ਕੇ ਨਹੀਂ ਸਾਂਭ ਰਖੀ ਸੀ । ਗਿਆਨੀ ਜੀ ਲਿਖਦੇ ਹਨ : -

" ਗੁਰੂ ਅਰਜਨ ਸਾਹਿਬ ਨੇ ਵਿਚਾਰ ਕੀਤੀ ਕਿ - ਮਜ਼ਹਬ ਕੋਮ ਧਰਮ-ਪੁਸਤਕ ਦੇ ਆਸਰੇ ਫੈਲਦਾ ਹੈ - ਸਿੱਖ ਕੋਮ ਦੀ ਸਦਾ ਇਸਥਿਤੀ ਵਾਸਤੇ - ਈਸ਼੍ਵਰੀ ਬਾਣੀ ਸੰਗ੍ਰਹਿ ਕਰ ਕੇ ਇਕ ਧਰਮ-ਪੁਸਤਕ ਗਰੰਥ ਸਾਹਿਬ ਨਾਮ ਕਰੀਏ । ਇਹ ਵਿਚਾਰ ਕੇ ਗੁਰੂ ਸਾਹਿਬ ਨੇ ਸਭ ਦੇਸ਼-ਦੇਸ਼ਾਂਤਰਾਂ ਦੇ ਸਿੱਖਾਂ ਨੂੰ ਹੁਕਮਨਾਮੇ ਲਿਖੇ ਕਿ ਜਿਸ ਕਿਸੇ ਪਾਸ ਕੋਈ ਗੁਰੂ ਕਾ ਸ਼ਬਦ ਹੈ ਸੋ ਸਭ ਲੈ ਆਵੇ । ਇਹ ਹੁਕਮ ਸੁਣ ਕੇ ਜੋ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਸਿੱਖਾਂ ਨੇ ਕੰਠ ਕਰ

ਰਖੇ ਸੇ ਯਾ ਲਿਖ ਰਖੇ ਸੇ ਉਹ ਸਭ ਲੈ ਆਏ ਤੇ ਗੁਰੂ ਜੀ ਪਾਸ ਲਿਖਾ ਦਿਤੇ, ਏਸ ਪ੍ਰਕਾਰ ਬਹੁਤ ਬਾਣੀ ਗੁਰੂ ਜੀ ਕੋਲ ਇਕੱਠੀ ਹੋ ਗਈ । ਬਾਕੀ ਕੁਝ ਥੋੜ੍ਹੀ ਜਿਹੀ ਬਾਣੀ ਦੀਆਂ ਦੋ ਪੋਥੀਆਂ ਮੋਹਨ ਜੀ ਪਾਸ ਗੋਇੰਦਵਾਲ ਸਨ ਉਹ ਗੁਰੂ ਜੀ ਆਪ ਜਾ ਕੇ ਲੈ ਆਏ — ਜਦ ਏਸ ਤਰ੍ਹਾਂ ਕਈ ਬਰਸਾਂ ਵਿਚ ਚੌਹਾਂ ਗੁਰੂਆਂ ਦੀ ਤੇ ਆਪਣੀ ਬਾਣੀ ਸਿਲਸਿਲੇਵਾਰ ਕਾਇਮ ਕਰ ਲਈ ਤਾਂ —" ।

ਜੋ ਪ੍ਰਸੰਗ ਗਿਆਨੀ ਗਿਆਨ ਸਿੰਘ ਜੀ ਨੇ ਇਸ ਸੰਬਧੀ ਲਿਖੇ ਹਨ ਉਹਨਾਂ ਵਿੱਚ ਸਾਰਾ ਜ਼ੋਰ ਬਾਬਾ ਮੋਹਨ ਜੀ ਤੋਂ ਦੋ ਪੋਥੀਆਂ ਲਿਆਉਣ ਤੇ ਹੀ ਲਗ ਗਿਆ ਹੈ । ਪਰ ਉਹਨਾਂ ਨੇ ਆਪਣੇ ਲਿਖੇ ਅਨੁਸਾਰ ਉਹਨਾਂ ਪੋਥੀਆਂ ਵਿਚ ਤਾਂ ਬਾਣੀ ਬਹੁਤ ਹੀ ਥੋੜੀ ਸੀ ਤਾਂ ਸਿਰਫ ਇਹਨਾਂ ਦੋ ਪੋਥੀਆਂ ਦੇ ਆਸਰੇ ਇਹਨਾਂ ਤੋਂ ਬਹੁਤ ਵਡੇ ਆਕਾਰ ਵਾਲੀ ਗੁਰੂ ਗਰੰਥ ਸਾਹਿਬ ਦੀ ਬੀੜ ਤਿਆਰ ਹੋ ਜਾਣੀ ਇਕ ਅਸੰਭਵ ਜਿਹੀ ਗੱਲ ਹੈ । ਇਹਨਾਂ ਦੋ ਪੋਥੀਆਂ ਤੋਂ ਇਲਾਵਾ ਬਾਣੀ ਦਾ ਹੋਰ ਸੰਗ੍ਰਹਿ ਭੀ ਜ਼ਰੂਰੀ ਸੀ । ਸ਼ਾਇਦ ਇਸੇ ਘਾਟ ਨੂੰ ਪੂਰਾ ਕਰਨ ਲਈ ਹੀ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਦੇਸ਼ ਦਸ਼ਾਂਤਰਾਂ ਵਿਚੋਂ ਸਿੱਖਾਂ ਨੂੰ ਹੁਕਮਨਾਮੇ ਭੇਜ ਕੇ ਪਹਿਲੇ ਚਾਰ ਗੁਰ-ਮਹਲਾਂ ਦੀ ਬਾਣੀ ਇਕੱਠੀ ਕੀਤੀ ।

ਪਰ ਦਲੀਲ ਦੀ ਕਸਵੱਟੀ ਉਤੇ ਉਪਰੋਕਤ ਮਨੌਤ ਪੂਰੀ ਨਹੀਂ ਉਤਰਦੀ । ਦੁਨੀਆਂ ਵਿਚ ਜੋ ਭੀ ਸੁਧਾਰਕ ਆਉਂਦਾ ਹੈ, ਉਹ ਵੇਲਾ ਟਪਾਊ ਕੰਮ ਨਹੀਂ ਕਰਦਾ । ਵੇਲਾ-ਟਪਾਊ ਸੁਧਾਰ ਉਸ ਮਹਾਂ-ਪੁਰਖ ਦੇ ਅੱਖਾਂ ਮੀਟਦਿਆ ਸਾਰ ਹੀ ਮੁੱਕ ਜਾਂਦਾ ਹੈ । ਅਗਾਂਹ ਆਉਣ ਵਾਲੀਆ ਨਸਲਾਂ ਕਿਸੇ ਮਹਾਂ-ਪੁਰਖ ਦੇ ਨਿਗਰ ਸੁਧਾਰ ਤੋਂ ਤਦੇ ਹੀ ਲਾਭ ਉਠਾ ਸਕਦੀਆਂ ਹਨ, ਜੇ ਉਸ ਦਾ ਉਪਦੇਸ਼ ਲਿਖਤੀ ਸ਼ਕਲ ਵਿਚ ਆ ਗਿਆ ਹੋਵੇ । ਸਾਧਾਰਨ-ਮਨੁੱਖ ਭੀ ਇਸ ਨਿਯਮ ਨੂੰ ਸਮਝਦਾ ਹੈ । ਭਾਈਚਾਰਕ ਜੀਵਨ ਵਿੱਚ ਸਦੀਆਂ ਤੋਂ ਪਏ ਆ ਰਹੇ ਵਿਗਾੜ ਪੰਜ ਦਸ ਸਾਲਾਂ ਦੀ ਜ਼ਬਾਨੀ ਜ਼ਬਾਨੀ ਮਿਹਨਤ ਨਾਲ ਦੂਰ ਨਹੀਂ ਹੋ ਸਕਦੇ ਹਨ ।

ਇਸ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਨੇ ਕੁਝ ਸਮੇਂ ਤਕ ਗੁਰਿਆਈ ਵਾਲੀ ਮਰਯਾਦਾ ਜਾਰੀ ਰੱਖਣੀ ਜ਼ਰੂਰੀ ਸਮਝੀ ਸੀ । ਫਿਰ ਬਾਣੀ ਵਿਚ ਹੀ ਜ਼ਿਕਰ ਆਉਂਦਾ ਹੈ :

**ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥**

ਭਾਵ, ਕਿਸੇ ਮਹਾਂ ਪੁਰਖ ਦਾ ਕਿਸੇ ਬੰਦੇ ਨੂੰ ਕੀਤਾ ਹੋਇਆ ਉਪਦੇਸ਼ ਸਦਾ ਲਈ ਸਾਰੇ ਜਹਾਨ ਵਾਸਤੇ ਹੋਇਆ ਕਰਦਾ ਹੈ ।

ਪਰ ਉਹ ਉਪਦੇਸ਼ ਸਾਰੇ ਜਹਾਨ ਲਈ ਵਰਤੇ ਜਾਣ ਦਾ ਪ੍ਰਬੰਧ ਵੀ ਕੀਤਾ ਗਿਆ ਹੋਵੇ । ਸੋ ਇਹ ਨਹੀਂ ਹੋ ਸਕਦਾ ਕਿ ਕਿਸੇ ਇਕ ਸ਼ਖਸ ਦੇ ਸੁਧਾਰ ਹਿਤ ਉਚਾਰਿਆ ਹੋਇਆ ਕੋਈ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਉਥੇ ਹੀ ਮੁਕਾ ਦਿੱਤਾ ਹੋਵੇ, ਤੇ ਉਸ ਨੂੰ "ਸਗਲ ਜਹਾਨ" ਦੀ 'ਸਾਂਝ' ਵਾਸਤੇ ਕਾਇਮ ਰੱਖਣ ਦਾ ਤਰੀਕਾ ਵਰਤਿਆ ਹੀ ਨਾ ਹੋਵੇ । ਗੁਰੂ ਨਾਨਕ ਪਾਤਿਸ਼ਾਹ ਜੀ ਦੇ ਸਮੇਂ ਕਾਗਜ਼ ਸਿਆਹੀ ਦੀ ਕੋਈ ਥੁੜ ਨਹੀਂ ਸੀ ।

ਆਪਣੇ ਸ਼ਬਦਾਂ ਨੂੰ ਲਿਖ ਕੇ ਆਪਣੇ ਪਾਸ ਰੱਖੀ ਜਾਣਾ ਹੀ ਇਕੋ-ਇਕ ਤਰੀਕਾ ਸੀ, ਜਿਸ ਨਾਲ ਉਹਨਾਂ ਦੀ ਬੋਲੀ ਹੋਈ " ਸਾਖੀ " " ਸਾਂਝੀ ਸਗਲ ਜਹਾਨੈ " ਹੋ ਸਕੇ ।

## ਨਿਰਣਾ

ਵਾਸਤਵ ਵਿਚ ਨਾ ਗੁਰਬਾਣੀ ਦੀਆਂ ਸੈਂਚੀਆਂ ਬਾਬਾ ਮੋਹਨ ਜੀ ਕੋਲ ਸਨ ਤੇ ਨਾਂ ਹੀ ਪੰਜਵੇਂ ਪਾਤਸ਼ਾਹ ਨੇ ਪੋਥੀਆਂ ਲੈਣ ਗੋਇੰਦਵਾਲ ਜਾਕੇ ' ਮੋਹਨ ਤੇਰੇ ਊਚੇ ਮੰਦਰ ' ਵਾਲਾ ਸ਼ਬਦ ਗਾਇਆ । ਕਾਰਨ ਇਹ ਕਿ ਗੁਰਬਾਣੀ ਵਾਲਾ ਖਜ਼ਾਨਾ ਗੁਰੂ ਵਿਅਕਤੀਆਂ ਰਾਹੀਂ ਗੁਰੂ ਅਰਜੁਨ ਪਾਤਸ਼ਾਹ ਕੋਲ ਪਹਿਲਾਂ ਹੀ ਪੁਜਿਆ ਹੋਇਆ ਸੀ ਜਿਸਦਾ ਸੰਕੋਚਵਾਂ ਵੇਰਵਾ ਇਹ ਹੈ ਕਿ ਗੁਰੂ ਨਾਨਕ ਸਾਹਿਬ ਦੇਸ਼ ਰਟਨ ਸਮੇਂ ਭੂਤ ਕਾਲ ਅਤੇ ਵਰਤਮਾਨ ਸਮੇਂ ਦੇ ਭਗਤਾਂ ਦੀਆਂ ਬਾਣੀਆਂ ਇਕਤ੍ਰ ਕਰ ਕੇ ਉਨ੍ਹਾਂ ਵਿੱਚ ਆਪਣੀ ਰਚਨਾ ਨੂੰ ਵੀ ਮਿਲਾ ਕੇ ਇਕ ਕਿਤਾਬ ( ਪੋਥੀ ) ਦੇ ਰੂਪ ਵਿਚ, ਹਰ ਸਮੇਂ ਆਪਣੇ ਕੋਲ ਰਖਦੇ ਸਨ ਜੋ ਭਾਈ ਗੁਰਦਾਸ ਜੀ ਦੇ ' ਆਸਾ ਹਥ ਕਿਤਾਬ (ਗੁਰਬਾਣੀ ਵਾਲੀ ਪੋਥੀ) ਕਛ ' ਤੇ, ਪੁਛਨਿ ਖੋਹਲਿ ਕਿਤਾਬ ( ਪੋਥੀ ) ਨੂੰ ਹਿੰਦੂ ਵੱਡਾ ਕਿ ਮੁਸਲਮਾਨੋਈਂ — ਮੱਕੇ ਵਿਖੇ ਹੋਈ ਚਰਚਾ ਤੋਂ ਸਪਸ਼ਟ ਹੈ ।

ਗੁਰੂ ਨਾਨਕ ਸਾਹਿਬ ਨੇ ਜੋਤੀ ਜੋਤ ਸਮਾਵਨ ਤੋਂ ਪੰਜ ਦਿਨ ਪਹਿਲਾਂ ਅੱਸੂ ਵਦੀ ਪੰਚਮੀ ਸਮੰਤ ੧੫੯੬ (ਸੰਨ ੨ ਸਤੰਬਰ ੧੫੩੯) ਨੂੰ ਕਰਤਾਰਪੁਰ (ਰਾਵੀ) ਵਿੱਚ ਭਾਈ ਲਹਿਣਾ ਜੀ ਨੂੰ ਗੁਰਗੱਦੀ ਅਰਪਨ ਵੇਲੇ ਉਪਰੋਕਤ ਬਾਣੀ ਵਾਲੀ ਕਿਤਾਬ (ਪੋਥੀ) ਵੀ ਭਗਤ ਬਾਣੀ ਸਮੇਤ ਨਾਲ ਹੀ ਸੌਂਪ ਦਿਤੀ ਕਿਉਂਕਿ ਸਿੱਖੀ ਦੀ ਵਾਗਡੋਰ ਜਿਸ ਦੇ ਹੱਥ ਦਿਤੀ ਸੀ, ਉਸ ਸਿੱਖ ਮੱਤ ਦੇ ਪ੍ਰਚਾਰ ਲਈ ਗੁਰਬਾਣੀ ਵੀ ਉਸ ਨੂੰ ਹੀ ਦੇਣੀ ਬਣਦੀ ਸੀ । ਪੁਰਾਤਨ ਜਨਮ ਸਾਖੀ ਦੀ ਸਾਖੀ ਨੰਬਰ ੫੭ ਦੇ ਅਖੀਰਲੇ ਸ਼ਬਦ ਧਿਆਨ ਗੋਚਰੇ ਹਨ ।

**" ਤਿਤੁ ਮਹਲ ਜੋ ਸ਼ਬਦ ਹੋਆ ਸੋ ਪੋਥੀ ਗੁਰੂ ਅੰਗਦ ਜੋਗ ਮਿਲੀ । "**

ਗੁਰੂ ਅਗੰਦ ਦੇਵ ਜੀ ਨੇ ਸੰਮਤ ੧੬੦੯ ਨੂੰ ਖਡੂਰ ਸਾਹਿਬ ਵਿੱਚੋਂ ਸੱਚਖੰਡ ਪਧਾਰਣ ਸਮੇਂ ਗੁਰੂ ਅਮਰ ਦਾਸ ਜੀ ਨੂੰ ਗੁਰੂ ਪਦਵੀ ਦੇਣ ਸਮੇਂ ਆਪਣੇ ਰਚੇ ੬੩ ਸਲੋਕਾਂ ਸਮੇਤ ਉਪ੍ਰੋਕਤ ਗੁਰਬਾਣੀ ਵਾਲੀ ਦਾਤਿ ਵੀ ਨਾਲ ਹੀ ਬਖਸ਼ ਦਿਤੀ ।

ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਿਚ ਸੰਮਤ ੧੬੩੧ ਨੂੰ ਗੁਰਪੁਰੀ ਗਮਨ ਸਮੇ ਗੁਰੂ ਰਾਮਦਾਸ ਜੀ ਨੂੰ ਗੁਰੂ ਪਦਵੀ ਦੇ ਨਾਲ ਆਪਣੀ ਉਚਾਰੀ ਬਾਣੀ ਸਹਿਤ ਗੁਰਬਾਣੀ ਵਾਲੀ ਅਮੋਲਿਕ ਦਾਤ ਵੀ ਦਿਤੀ ।

ਚਉਥੇ ਪਾਤਸ਼ਾਹ ਨੇ ਸੰਮਤ ੧੬੩੮ ਨੂੰ ਜੋਤੀ ਜੋਤਿ ਸਮਾਉਣ ਸਮੇਂ ਆਪਣੀ ਬਾਣੀ ਸਮੇਤ ਸਮੁੱਚਾ ਗੁਰਬਾਣੀ ਭੰਡਾਰ (ਪਿਉ ਦਾਦੇ ਦਾ ਖਜ਼ਾਨਾ) ਵੀ ਨਾਲ ਹੀ ਬਖ਼ਸ਼ ਦਿਤਾ ।

ਸੋ, ਇਸ ਹਾਲਤ ਵਿਚ ਗੁਰੂ ਅਰਜਨ ਦੇਵ ਜੀ ਨੂੰ ਇਹ ਲੋੜ ਹੀ ਨਹੀਂ ਪਈ ਸੀ ਕਿ ਕੋਈ ਪੋਥੀਆਂ ਲੈਣ ਗੋਇੰਦਵਾਲ ਜਾਂਦੇ । ਗੁਰੂ ਅਮਰਦਾਸ ਜੀ ਦੀ ਰੂਹ ਦੇ ਪਰਗਟ ਹੋਣ ਦਾ ਅਉਸਰ ਹੀ ਨਹੀਂ ਬਣਿਆ ਸੀ, ਤੇ ਨਾ ਹੀ ਇਹ ਜ਼ਰੂਰਤ ਪਈ ਸੀ ਕਿ ਗੁਰੂ ਅਰਜਨ ਸਾਹਿਬ ਪੋਥੀਆਂ ਦੀ ਖਾਤਰ ਬਾਬਾ ਮੋਹਨ ਜੀ ਦੀ ਵਡਿਆਈ ਨੂੰ ਗੁਰੂ ਗਰੰਥ ਸਾਹਿਬ ਵਿਚ ਦਰਜ ਕਰਦੇ।

ਜਿਸ ਸ਼ਬਦ ਵਿਚ ਬਾਬਾ ਮੋਹਨ ਜੀ ਦੀ ਉਸਤਤ ਸਮਝੀ ਜਾ ਰਹੀ ਹੈ, ਉਸ ਸ਼ਬਦ ਨੂੰ ਪਾਠਕ ਸੱਜਣ ਰਤਾ ਗਹੁ ਨਾਲ ਪੜ੍ਹਨ । ਇਸ ਵਿਚ ਕਿਸੇ ਮਨੁੱਖ ਦੀ ਵਡਿਆਈ ਨਹੀਂ ਹੈ । ਬਾਬਾ ਮੋਹਨ ਜੀ ਦੇ ਨਿੱਕੇ ਜਿਹੇ ਚੁਬਾਰੇ ਨੂੰ ਗੁਰੂ ਅਰਜਨ ਦੇਵ ਜੀ "ਉਚੇ ਮੰਦਰ " ਤੇ "ਅਪਾਰ ਮਹਲ" ਨਹੀਂ ਆਖ ਸਕਦੇ ਸਨ । ਸਾਧ ਸੰਗਤ ਵਿਚ ਤੇ ਧਰਮਸ਼ਾਲਾ ਵਿਚ ਕਦੇ ਭੀ ਬਾਬਾ ਮੋਹਨ ਜੀ ਦੇ 'ਕੀਰਤਨ' ਨਹੀਂ ਗਾਏ ਜਾਂਦੇ ਉਥੇ ਤਾਂ 'ਦੈਆਰ ਠਾਕੁਰ' ਭਾਵ ਪ੍ਰਭੂ ਦਾ ਕੀਰਤਨ ਹੋਇਆ ਕਰਦਾ ਹੈ । ਲਫ਼ਜ਼ ਮੋਹਨ ' ਇਸ ਸ਼ਬਦ ਵਿਚ ਪਰਮਾਤਮਾ ਵਾਸਤੇ ਵਰਤਿਆ ਹੈ, ਪਰਮਾਤਮਾ ਨੂੰ ਹੀ "ਜਹਾਨ" ਨੂੰ ਤਾਰਨ ਵਾਲਾ ਤੇ ਵੱਡੇ ਪਰਵਾਰ ਵਾਲਾ ਆਖਿਆ ਹੈ । ਯਾਦ ਰਹੇ ਕਿ ਬਾਬਾ ਮੋਹਨ ਜੀ ਦੀ ਨਾ ਤਾਂ ਸ਼ਾਦੀ ਹੋਈ ਸੀ ਤੇ ਨਾ ਹੀ ਉਹਨਾਂ ਦਾ ਆਪਣਾ ਪਰਿਵਾਰ ਹੀ ਸੀ ।

ਨਿਰਾ ਇਸ ਸ਼ਬਦ ਵਿਚ ਹੀ ਲਫ਼ਜ਼ 'ਮੋਹਨ' ਨਹੀਂ ਆਇਆ, ਤੇ ਸਿਰਫ਼ ਗੁਰੂ ਅਰਜਨ ਸਾਹਿਬ ਨੇ ਹੀ ਨਹੀਂ ਵਰਤਿਆ, ਇਹ ਲਫ਼ਜ਼ ਕਈ ਸ਼ਬਦਾਂ ਵਿਚ ਆਇਆ ਹੈ । ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਨੇ ਭੀ ਵਰਤਿਆ ਹੈ । ਵੰਨਗੀ-ਮਾਤ੍ਰ ਪ੍ਰਮਾਣ ਦਿਤੇ ਜਾਂਦੇ ਹਨ :-

ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ ॥
ਨਾਨਕ ਜੋਤੀ ਜੋਤਿ ਸਮਾਣੀ ਜਾ ਮਿਲਿਆ ਅਤਿ ਪਿਆਰੇ ॥੩॥੫॥
(ਮੋਹਨਿ– ਪ੍ਰਮਾਤਮਾ ਮੋਹਨ ਨੇ ।) (ਤੁਖਾਰੀ ਛੰਤ ਮ: ੧– ੧੧੧੨)

— ਮੋਹਨਿ ਮੋਹਿ ਲੀਆ ਮਨੁ ਮੋਹਿ ॥
ਗੁਰ ਕੈ ਸਬਦਿ ਪਛਾਨਾ ਤੋਹਿ ॥੮॥੧॥
(ਬਸੰਤ ਅਸਟਪਦੀਆਂ ਮ: ੧—੧੧੮੭)

— ਕਾਮਣਿ ਹਰਿ ਰਸਿ ਬੇਧੀ ਜੀਉ, ਹਰਿ ਕੈ ਸਹਜਿ ਸੁਭਾਏ ॥
ਮਨੁ ਮੋਹਨਿ ਮੋਹਿ ਲੀਆ ਜੀਉ, ਦੁਬਿਧਾ ਸਹਿਜ ਸਮਾਏ ॥
(ਗਉੜੀ ਛੰਤ ਮ: ੩–੨੪੫)

ਸਭਿ ਸੇਵਹੁ ਮੋਹਨੋ, ਮਨ ਮੋਹਨੋ, ਜਗ ਮੋਹਨੋ ॥
ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ ॥
(ਕਾਨੜਾ ਦੀ ਵਾਰ ਮ: ੫ —੧੩੧੭)

ਗੁਰੂ ਪੰਜਵੇਂ ਪਾਤਸ਼ਾਹ ਵੀ ਕਈ ਥਾਂਈ ਇਹ ਅਖਰ ਵਰਤਦੇ ਹਨ ।

–ਮੋਹਨ ਸਭਿ ਜੀਅ ਤੇਰੇ ਤੂ ਤਾਰਹਿ ॥
ਛੁਟਹਿ ਸੰਘਾਰ ਨਿਮਖ ਕਿਰਪਾ ਤੇ ਕੋਟਿ ਬ੍ਰਹਮੰਡ ਉਧਾਰਹਿ ॥
(ਸਾਰਗ ਮ: ੫–੧੨੧੧)

– ਮੋਹਨ ਘਰਿ ਆਵਹੁ ਕਰਉ ਜੋਦਰੀਆ ॥
ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰਿਆ ॥
(ਸਾਰਗ ਮ: ੫— ੧੨੦੯)

ਆਉ, ਜ਼ਰਾ ਸ਼ਬਦ ਨੂੰ ਵੀਚਾਰੀਏ :-

**ਗਉੜੀ ਮਹਲਾ ੫ ॥**

**ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ।**
**ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥**
**ਧਰਮਸਾਲ ਅਪਾਰ ਦੈਆਰ ਠਾਕੁਰ, ਸਦਾ ਕੀਰਤਨੁ ਗਾਵਹੇ ॥**
**ਜਹ ਸਾਧ ਸੰਤ ਇਕਤ੍ਰ, ਹੋਵਹਿ ਤਹਾ ਤੁਝਹਿ ਧਿਆਵਹੇ ॥**
**ਕਰਿ ਦਇਆ ਮਇਆ ਦਇਆਲ, ਸੁਆਮੀ, ਹੋਹੁ ਦੀਨ ਕ੍ਰਿਪਾਰਾ ॥** (248)
**ਬਿਨਵੰਤਿ ਨਾਨਕ ਦਰਸ ਪਿਆਸੇ, ਮਿਲਿ ਦਰਸਨ ਸੁਖੁ ਸਾਰਾ ॥੧॥**

**ਪਦ ਅਰਥ** :- ਮੋਹਨ - ਮਨ ਨੂੰ ਮੋਹਨ ਲੈਣ ਵਾਲਾ ਪ੍ਰਭੂ । ਸੋਹਨਿ-ਸੋਭ ਰਹੇ ਹਨ । ਦੈਆਰ-ਦਇਆਲ । ਕ੍ਰਿਪਾਰਾ-ਕਿਰਪਾਲ ।੧।

**ਅਰਥ** :- ਹੇ ਮਨ ਨੂੰ ਮੋਹ ਲੈਣ ਵਾਲੇ ਪ੍ਰਭੂ । ਤੇਰੇ ਉੱਚੇ ਮੰਦਰ ਹਨ, ਤੇਰੇ ਮਹਲ ਐਸੇ ਹਨ ਕਿ ਉਹਨਾਂ ਦਾ ਪਾਰਲਾ ਬੰਨਾ ਨਹੀਂ ਦਿਸਦਾ । ਤੇਰੇ ਦਰ ਤੇ, ਤੇਰੇ ਧਰਮ-ਸਥਾਨਾਂ ਵਿਖੇ, ਤੇਰੇ ਸੰਤ ਜਨ ਬੈਠੇ ਸੋਹਣੇ ਲਗ ਰਹੇ ਹਨ । ਹੇ ਬੇਅੰਤ ਪ੍ਰਭੂ ! ਹੇ ਦਇਆਲ ਪ੍ਰਭੂ ! ਹੇ ਠਾਕੁਰ! ਤੇਰੇ ਧਰਮ ਅਸਥਾਨਾਂ ਵਿਚ ਤੇਰੇ ਸੰਤ ਜਨ ਸਦਾ ਤੇਰਾ ਕੀਰਤਨ ਗਾਉਂਦੇ ਹਨ । ਜਿਥੇ ਭੀ ਸਾਧ ਸੰਤ ਇੱਕਠੇ ਹੁੰਦੇ ਹਨ ਉਥੇ ਤੈਨੂੰ ਹੀ ਧਿਆਉਂਦੇ ਹਨ । ਤੂੰ ਦਇਆ ਕਰਕੇ, ਤਰਸ ਕਰਕੇ ਗਰੀਬਾਂ ਅਨਾਥਾਂ ਉਤੇ ਕਿਰਪਾਲ ਹੁੰਦਾ ਹੈਂ । ਗੁਰੂ ਨਾਨਕ ਸਾਹਿਬ ਪੰਜਵੇਂ ਜਾਮੇ ਵਿਚ ਇਹ ਬੇਨਤੀ ਕਰਦੇ ਹਨ ਕਿ ਤੇਰੇ ਦਰਸ਼ਨ ਦੇ ਪਿਆਸੇ ਤੈਨੂੰ ਮਿਲ ਕੇ ਤੇਰੇ ਦਰਸ਼ਨ ਦਾ ਸੁਖ ਮਾਣਦੇ ਹਨ ।੧।

**ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ॥**
**ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ ॥**
**ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ ॥**
**ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ ॥**
**ਤੂ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ ॥**
**ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ ॥੨॥੨੪੮**

**ਪਦ ਆਰਥ** :- ਅਨੂਪ-ਸੋਹਣੇ । ਮਾਨਹਿ- ਮੰਨਦੇ ਹਨ । ਰਾਲੀ-ਮਿਟੀ, ਨਾਸ਼ਵੰਤ । ਕਲ-ਤਾਕਤ ।

**ਅਰਥ** :- ਹੇ ਮੋਹਨ ! ਤੇਰੀ ਸਿਫ਼ਤਿ ਸਲਾਹ ਦੇ ਬਚਨ ਸੋਹਣੇ ਲਗਦੇ ਹਨ, ਤੇਰੀ ਚਾਲ ਵੀ ਵਖਰੀ ਹੈ । ਸਭ ਸਿਰਫ ਤੈਨੂੰ ਹੀ ਸਦਾ ਕਾਇਮ ਰਹਿਣ ਵਾਲਾ ਮਨੰਦੇ ਹਨ, ਤੇ ਹੋਰ ਸਾਰੀ ਸ੍ਰਿਸ਼ਟੀ ਨਾਸ਼ਵੰਤ ਹੈ । ਹੇ ਮੋਹਨ । ਸਿਰਫ ਤੈਨੂੰ ਇਕ ਨੂੰ ਅਸਥਿਰ ਮੰਨਦੇ ਹਨ - ਸਿਰਫ ਤੈਨੂੰ ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ , ਜੋ ਤੂੰ ਸਭ ਦਾ ਪਾਲਨਹਾਰ ਹੈਂ, ਤੇ ਸਾਰੀ ਸ੍ਰਿਸ਼ਟੀ ਵਿਚ ਆਪਣੀ ਸੱਤਾ ਵਰਤਾਈ ਹੋਈ ਹੈ । ਹੇ ਮੋਹਨ । ਤੈਨੂੰ ਤੇਰੇ ਭਗਤਾਂ ਨੇ ਗੁਰੂ ਦੇ

ਰਾਹੀਂ ਵਸ ਕੀਤਾ ਹੋਇਆ ਹੈ, ਤੂੰ ਸਭ ਦਾ ਮੁਢ ਹੈਂ, ਤੂੰ ਸਰਬ-ਵਿਆਪਕ, ਹੈ, ਤੂੰ ਸਾਰੇ ਜਗਤ ਦਾ ਮਾਲਕ ਹੈਂ । ਹੇ ਮੋਹਨ ! ਸਾਰੇ ਜੀਵਾਂ ਵਿਚ ਮੌਜੂਦ ਹੋਣ ਕਰਕੇ ਤੂੰ ਆਪ ਹੀ ਉਮਰ ਭੋਗ ਕੇ ਜਗਤ ਤੋਂ ਚਲਾ ਜਾਂਦਾ ਹੈਂ, ਫਿਰ ਭੀ ਤੂੰ ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈਂ, ਤੂੰ ਹੀ ਜਗਤ ਵਿਚ ਆਪਣੀ ਸਤਾ ਵਰਤਾਈ ਹੈ । ਤੂੰ ਆਪ ਹੀ ਆਪਣੇ ਸੇਵਕਾਂ ਦੀ ਲਾਜ ਰਖਦਾ ਹੈਂ, ਸਾਰੇ ਸੇਵਕ ਭਗਤ ਤੇਰੀ ਸ਼ਰਨ ਪੈਂਦੇ ਹਨ ।੨।

**ਮੋਹਨ ਤੁਧੁ ਸਤਸੰਗਤਿ ਧਿਆਵੈ, ਦਰਸ ਧਿਆਨਾ ।**
**ਮੋਹਨ ਜਮੁ ਨੇੜਿ ਨ ਆਵੈ, ਤੁਧੁ ਜਪਹਿ ਨਿਦਾਨਾ ।।**
**ਜਮਕਾਲੁ ਤਿਨ ਕਉ ਲਗੈ ਨਾਹੀ, ਜੋ ਇਕ ਮਨਿ ਧਿਆਵਹੇ ।।**
**ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ, ਸੇ ਸਭ ਫਲ ਪਾਵਹੇ ।।**
**ਮਲ ਮੂਤ ਮੂੜ ਜਿ ਮੁਗਧ ਹੋਤੇ, ਸਿ ਦੇਖਿ ਦਰਸੁ ਸੁਗਿਆਨਾ ।।**
**ਬਿਨਵੰਤਿ ਨਾਨਕ ਰਾਜੁ ਨਿਹਚਲੁ, ਪੂਰਨ ਪੁਰਖ ਭਗਵਾਨਾ ।।੩।।**

**ਪਦ ਅਰਥ** :- ਨਿਦਾਨਾ -ਅੰਤ ਨੂੰ । ਲਾਗੈ ਨਾਹੀ-ਪੋਹ ਨਹੀਂ ਸਕਦਾ । ਮਲ ਮੂਤ-ਗੰਦੇ, ਵਿਕਾਰੀ ।

**ਅਰਥ** :- ਹੇ ਮੋਹਨ ਪ੍ਰਭੂ : ਤੈਨੂੰ ਸਾਧ ਸੰਗਤਿ ਧਿਆਉਂਦੀ ਹੈ, ਤੇਰੇ ਦਰਸ਼ਨ ਦਾ ਧਿਆਨ ਧਰਦੀ ਹੈ । ਜੇਹੜੇ ਜੀਵ ਤੈਨੂੰ ਜਪਦੇ ਹਨ ਅੰਤ ਵੇਲੇ ਜਮਦੂਤ ਉਹਨਾਂ ਦੇ ਨੇੜੇ ਨਹੀਂ ਆਉਂਦੇ । ਜਿਹੜੇ ਤੈਨੂੰ ਇਕਾਗਰ ਹੋ ਕੇ ਧਿਆਉਂਦੇ ਹਨ, ਜਮਦੂਤ ਉਹਨਾਂ ਨੂੰ ਪੋਂਹਦਾ ਨਹੀਂ । ਜਿਹੜੇ ਮਨੁੱਖ ਆਪਣੇ ਮਨ ਦੀ ਰਾਹੀਂ ਆਪਣੇ ਬੋਲ ਦੀ ਰਾਹੀਂ, ਕਰਮ ਦੇ ਰਾਹੀਂ, ਤੈਨੂੰ ਯਾਦ ਕਰਦੇ ਰਹਿੰਦੇ ਹਨ ਉਹ ਸਾਰੇ ਮਨ ਇਛਤ ਫਲ ਪ੍ਰਾਪਤ ਕਰ ਲੈਂਦੇ ਹਨ । ਗੰਦੇ, ਕੁਕਰਮੀ ਤੇ ਮਹਾਂ ਮੂਰਖ ਵੀ ਜੋ ਤੇਰੇ ਦਰਸ਼ਨ ਕਰਦੇ ਹਨ ਉੱਚੀ ਸੂਝ ਵਾਲੇ ਹੋ ਜਾਂਦੇ ਹਨ । ਹੇ ਅਕਾਲ ਪੁਰਖ ! ਤੇਰਾ ਰਾਜ ਸਦਾ ਕਾਇਮ ਰਹਿਣ ਵਾਲਾ ਹੈ । ੩ ।

**ਮੋਹਨ ਤੂੰ ਸੁਫਲੁ ਫਲਿਆ, ਸਣੁ ਪਰਵਾਰੇ ।।**
**ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ।।**
**ਤਾਰਿਆ ਜਹਾਨੁ, ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ।**
**ਜਿਨੀ ਤੁਧ ਨੋ ਧੰਨੁ ਕਹਿਆ, ਤਿਨ ਜਮੁ ਨੇੜਿ ਨਾ ਆਇਆ ।**
**ਬੇਅੰਤ ਗੁਨ ਤੇਰੇ ਕਥੇ ਨਾ ਜਾਹੀ, ਸਤਿਗੁਰ ਪੁਰਖ ਮੁਰਾਰੇ ।।**
**ਬਿਨਵੰਤਿ ਨਾਨਕ ਟੇਕ ਰਾਖੀ, ਜਿਤੁ ਲਗਿ ਤਰਿਆ ਸੰਸਾਰੇ ।।੪।।੨।।**
(ਪੰਨਾ-੨੪੮)

**ਪਦ ਅਰਥ** :- ਸੁਫਲੁ -ਫਲ ਵਾਲਾ, ਬਾਗ-ਪਰਵਾਰ ਵਾਲਾ । ਸਣੁ ਸਮੇਤ । ਟੇਕ - ਆਸਰਾ ।

**ਅਰਥ** :- ਹੇ ਮੋਹਨ ਪ੍ਰਭੂ । ਤੂੰ ਬੜਾ ਸੋਹਣਾ ਫਲਿਆ ਹੋਇਆ ਹੈਂ, ਤੂੰ ਬੜੇ ਵਡੇ ਪ੍ਰਵਾਰ ਵਾਲਾ ਹੈਂ । ਪੁਤਰਾਂ, ਭਰਾਵਾਂ ਮਿਤਰਾਂ ਵਾਲੇ ਵੱਡੇ ਵੱਡੇ ਟੱਬਰ, ਤੂੰ ਸਾਰੇ ਦੇ ਸਾਰੇ ਸੰਸਾਰ

ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈਂ । ਜਿਨ੍ਹਾਂ ਨੇ ਤੇਰਾ ਦਰਸ਼ਨ ਕੀਤਾ ਉਹਨਾਂ ਦੇ ਅੰਦਰੋਂ ਤੂੰ ਅਹੰਕਾਰ ਦੂਰ ਕਰ ਦਿਤਾ । ਸਾਰੇ ਜਹਾਨ ਨੂੰ ਹੀ ਤੂੰ ਤਾਰਨ ਦੀ ਸਮਰਥਾ ਵਾਲਾ ਹੈਂ ਤੇ ਜਿਨ੍ਹਾਂ ਵਡ-ਭਾਗੀਆਂ ਨੇ ਤੇਰੀ ਸਿਫਤਿ ਸਲਾਹ ਕੀਤੀ, ਜਮ ਉਹਨਾਂ ਦੇ ਨੇੜੇ ਨਹੀਂ ਢੁਕਦਾ ।

ਹੇ ਸਭ ਤੋਂ ਵਡੇ ! ਸਰਬ -ਵਿਆਪਕ ਪ੍ਰਭੂ ! ਤੇਰੇ ਗੁਣ ਬੇਅੰਤ ਹਨ, ਬਿਆਨ ਨਹੀਂ ਕੀਤੇ ਜਾ ਸਕਦੇ । ਗੁਰੂ ਨਾਨਕ ਸਾਹਿਬ ਪੰਜਵੇਂ ਜਾਮੇਂ ਵਿਚ ਫੁਰਮਾਉਂਦੇ ਹਨ ਕਿ ਮੈਂ ਤੇਰਾ ਹੀ ਆਸਰਾ ਲਿਆ ਹੈ, ਜਿਸ ਆਸਰੇ ਦੀ ਬਰਕਤ ਨਾਲ ਮੈਂ ਇਸ ਸੰਸਾਰ ਸਮੁੰਦਰ ਤੋਂ ਪਾਰ ਲੰਘ ਰਿਹਾ ਹੈਂ ।੪।

ਪਾਠਕਾਂ ਦੀ ਗਿਆਤ ਹਿੱਤ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਅਜ-ਕਲ ਕਈ ਕਥਾਵਾਚਕ ਗਿਆਨੀ ਵੀਰ, ਹਾਰ ਹੁਟ ਕੇ ਇਹ ਤਾਂ ਮੰਨਣ ਲੱਗ ਪਏ ਹਨ ਕਿ ਇਸ ਸ਼ਬਦ ਵਿਚ ਨਿਰੋਲ ਗੁਰੂ ਨਿਰੰਕਾਰ ਦੀ ਸਿਫਤ ਸਲਾਹ ਹੈ ਪਰ ਨਾਲ ਹੀ ਬਾਬਾ ਮੋਹਨ ਵਾਲੀ ਮਨਉਕਤ ਉਥਾਨਕਾਂ ਵਾਲਾ ਹੱਠ ਨਾ ਛੱਡਦੇ ਹੋਏ ਇਕ ਦਲੀਲ ਇਹ ਦਿੰਦੇ ਹਨ ਕਿ ਗੁਰੂ ਜੀ ਨੇ ਮਹਿਮਾਂ ਤਾਂ ਨਿਰੰਕਾਰ ਦੀ ਕੀਤੀ ਹੈ ਪਰ ਸਿਰੰਦੇ ਨਾਲ ਗਾ ਕੇ ਸੁਣਾਈ ਬਾਬਾ ਮੋਹਨ ਨੂੰ ਹੈ, ਜਿਸ ਨੂੰ ਬਾਬਾ ਜੀ ਆਪਣੀ ਵਡਿਆਈ ਸਮਝ ਕੇ ਪ੍ਰਸੰਨ ਹੋ ਗਏ ਅਤੇ ਗੁਰਬਾਣੀ ਦੀਆਂ ਪੋਥੀਆਂ ਗੁਰੂ ਜੀ ਦੇ ਹਵਾਲੇ ਕਰ ਦਿਤੀਆਂ ।

ਉਪ੍ਰੋਕਤ ਕੱਚੀ ਜਿਹੀ ਦਲੀਲ ਦੇਣ ਵਿੱਚ ਗਿਆਨੀ ਸੱਜਣ ਇਹ ਵਿਚਾਰ ਨਹੀਂ ਕਰਦੇ ਕਿ ਇਸ ਬਿਰਥਾ ਚਤੁਰਾਈ ਨਾਲ ਅਸੀਂ ਪੰਚਮ ਪਾਤਸ਼ਾਹ ਪ੍ਰਤਖ ਹਰੀ ਰੂਪ ਉਤੇ ਨਰਮੂਲ ਦੂਸ਼ਨ ਇਹ ਲਾ ਰਹੇ ਹਾਂ ਕਿ ਗੁਰੂ ਜੀ ਨੇ ਮਹਿਮਾ ਤਾ ਮਨ ਨੂੰ ਮੋਹਨ ਵਾਲੇ ਅਕਾਲ ਪੁਰਖ ਦੀ ਕੀਤੀ ਪਰ ਸਿਰੰਦੇ ਨਾਲ ਗਾ ਕੇ ਚਿਕਮਾ ( ਧੋਖਾ) ਬਾਬਾ ਮੋਹਨ ਨੂੰ ਦਿਤਾ ।

**ਬਾਣੀ ਦਾ ਪਰਸਪਰ ਟਾਕਰਾ** :- ਸਭ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ ਬਾਣੀ ਦਾ ਟਾਕਰਾ ਗੁਰੂ ਨਾਨਕ ਸਾਹਿਬ ਦੀ ਬਾਣੀ ਨਾਲ ਕਰਨਾ ਹੈ । ਗੁਰੂ ਅੰਗਦ ਸਾਹਿਬ ਦੇ ਸਿਰਫ ੬੩ ਸਲੋਕ ਹੀ ਗੁਰੂ ਗਰੰਥ ਵਿਚ ਦਰਜ ਹਨ । ਇਹਨਾਂ ਸਲੋਕਾਂ ਨੂੰ ਗਹੁ ਨਾਲ ਦੇਖੀਏ ਤਾਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਕੁਝ ਸਲੋਕ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਸਾਹਮਣੇ ਰੱਖ ਕੇ ਉਚਾਰੇ ਗਏ ਹਨ। ਇਹਨਾਂ ਵਿਚ ਨਿਰੇ ਖਿਆਲ ਹੀ ਸਾਂਝ ਨਹੀਂ, ਬਲਕਿ ਲਫਜ ਭੀ ਕਈ ਸਾਂਝੇ ਹਨ ਜਿਵੇਂ :-

ਗੁਰੂ ਨਾਨਕ

**ਭੁਖਿਆ ਭੁਖ ਨਾ ਉਤਰੀ ਜੇ ਬੰਨਾ ਪੁਰੀਆ ਭਾਰ ।।੧।।**

ਗੁਰੂ ਅੰਗਦ ਦੇਵ :

**ਭੁਖਿਆ ਭੁਖ ਨ ਉਤਰੇ, ਗਲੀ ਭੁਖ ਨਾ ਜਾਇ ।।**
**ਨਾਨਕ ਭੁਖਾ ਤਾ ਰਜੈ ਜੇ ਗੁਣ ਕਹਿ ਗੁਣੀ ਸਮਾਇ ।।** (ਮਾਝ ਕੀ ਵਾਰ)

ਗੁਰੂ ਨਾਨਕ :-

**ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ।** (ਆਸਾ ਕੀ ਵਾਰ)

ਗੁਰੂ ਅੰਗਦ ਦੇਵ

**ਚਾਕਰ ਲਗੇ ਚਾਕਰੀ, ਨਾਲੇ ਗਾਰਬੁ ਵਾਦੁ ।।** (ਆਸਾ ਕੀ ਵਾਰ )

(ਹੋਰ ਵੀ ਅਨੇਕਾਂ ਪ੍ਰਮਾਣ ਇਸ ਤਰ੍ਹਾਂ ਗੁਰਬਾਣੀ ਵਿਚੋਂ ਦੇਖੇ ਜਾ ਸਕਦੇ ਹਨ )

ਗੁਰੂ ਅੰਗਦ ਸਾਹਿਬ ਨੇ ੧੩ ਸਾਲ ਗੁਰਿਆਈ ਦੀ ਜ਼ਿੰਮੇਵਾਰੀ ਨਿਬਾਹੀ ਸੀ ਇਹਨਾਂ ਦੀ ਆਪਣੀ ਲਿਖੀ ਹੋਈ ਬਾਣੀ ਸਿਰਫ ੬੩ ਸਲੋਕ ਹਨ । ਕੀ ਗੁਰੂ ਅੰਗਦ ਸਾਹਿਬ ੧੩ ਸਾਲ ਇਹਨਾਂ ੬੩ ਸਲੋਕਾਂ ਦੀ ਰਾਹੀਂ ਦੋਵੇਂ ਵੇਲੇ ਦਾ ਸਤਸੰਗ ਕਰਦੇ ਰਹੇ ਸਨ ? ਇਹ ਨਹੀਂ ਹੋ ਸਕਦਾ। ਸਿਧੀ ਸਾਫ ਗੱਲ ਹੈ ਕਿ ਗੁਰੂ ਅੰਗਦ ਸਾਹਿਬ ਪਾਸ ਗੁਰੂ ਨਾਨਕ ਦੇਵ ਜੀ ਦੀ ਬਾਣੀ ਸਮੇਤ ਭਗਤਾਂ ਦੀ ਬਾਣੀ ਦੇ, ਉਹ ਸਾਰਾ ਖਜ਼ਾਨਾ ਮੌਜੂਦ ਸੀ, ਜਿਸ ਰਾਹੀਂ ਹੱਕ ਦੀ ਕਮਾਈ, ਜਨੇਊ, ਸੂਤਕ, ਮਿਰ੍ਤਕ ਸੰਸਕਾਰ ਆਦਿਕ ਕਰਮਕਾਂਡ, ਇਸਲਾਮੀ ਸ਼ਰਹ, ਜੋਗ ਮੱਤ ਦੇ ਮੁੰਦ੍ਰਾ ਝੋਲੀ ਆਦਿਕ ਤੇ ਜੀਵਨ ਵਿਚ ਹਰ ਰੋਜ਼ ਵਾਪਰਣ ਵਾਲੀਆਂ ਹੋਰ ਗੁੰਝਲਾਂ ਦਾ ਹਲ ਕਰਿਆ ਕਰਦੇ ਸਨ ।

ਗੁਰੂ ਅੰਗਦ ਦੇਵ ਜੀ ਨੇ ਜੋਤੀ ਜੋਤਿ ਸਮਾਵਣ ਸਮੇਂ ਆਪਣੇ ਉਚਾਰੇ ੬੩ ਸਲੋਕਾਂ ਸਹਿਤ ਸਾਰੀ ਬਾਣੀ ਗੁਰਗੱਦੀ ਦੇ ਨਾਲ ਗੁਰੂ ਅਮਰਦਾਸ ਜੀ ਨੂੰ ਬਖਸ਼ੀ ।

ਜਦੋਂ ਅਸੀਂ ਬਾਣੀ ਨੂੰ ਗਹੁ ਨਾਲ ਪੜ੍ਹਦੇ ਹਾਂ ਤਾਂ ਗੁਰੂ ਅੰਗਦ ਦੇਵ ਜੀ ਦੀ ਬਾਣੀ, ਗੁਰੂ ਅਮਰਦਾਸ ਤੇ ਗੁਰੂ ਰਾਮ ਦਾਸ ਜੀ ਦੀ ਬਾਣੀ ਵਿਚ ਕਾਫੀ ਸਾਂਝ ਮਿਲਦੀ ਹੈ ਜਿਵੇਂ :-

**(੧) ਨਾਨਕ ਗੁਰਮੁਖਿ ਨਦਰੀ ਆਇਆ, ਹਰਿ ਇਕੋ ਸੁਘੜੁ ਸੁਜਾਣੀਐ ।।**

(ਮ: ੨, ਮਾਝ ਕੀ ਵਾਰ )

**ਨਾਨਕ ਗੁਰਮੁਖਿ ਨਦਰੀ ਆਇਆ, ਹਰਿ ਆਤਮ ਰਾਮੁ ਮੁਰਾਰ ।।**

ਅਤੇ (ਮ: ੩, ਮਲਾਰ ਕੀ ਵਾਰ )

**ਨਾਨਕ ਗੁਰਮੁਖਿ ਨਦਰੀ ਆਇਆ, ਮੋਹ ਮਾਇਆ ਵਿਛੁੜ ਸਭ ਜਾਇ ।।**

(ਮ: ੪, ਸਲੋਕ ਵਾਰਾਂ ਤੋਂ ਵਧੀਕ)

ਅਤੇ ਇਸ ਬਾਣੀ ਦਾ ਗੁਰੂ ਅਮਰਦਾਸ ਜੀ ਤੱਕ ਪਹੁੰਚਣ ਦਾ ਵਸੀਲਾ ਇਕੋ ਸੀ ਤੇ ਉਹ ਸੀ ਗੁਰੂ ਅੰਗਦ ਸਾਹਿਬ ਜੀ, ਜਿਨ੍ਹਾਂ ਨੂੰ ਇਹ ਸਾਰੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਜ਼ਰੂਰ ਦਿੱਤੀ ਸੀ ।

ਤੀਜੇ ਪਾਤਸ਼ਾਹ ਨੇ ਜੋਤੀ ਜੋਤਿ ਸਮਾਵਣ ਸਮੇਂ ਆਪਣੀ ਰਚੀ ਬਾਣੀ ਸਮੇਤ ਸਮੂਲਚ, ਦਾਤਿ ਗੁਰਗੱਦੀ ਬਿਰਾਜਮਾਨ ਕਰਨ ਲਗਿਆਂ, ਗੁਰੂ ਰਾਮ ਦਾਸ ਜੀ ਨੂੰ ਬਖਸ਼ਸ਼ ਕੀਤੀ ।

ਚੌਥੇ ਗੁਰਦੇਵ ਨੇ ਜੋਤੀ ਜੋਤਿ ਸਮਾਵਣ ਸਮੇਂ 'ਗੁਰੂ ਅਰਜਨ ਪ੍ਰਤਖ ਹਰਿ ' ਨੂੰ ਗੁਰਗੱਦੀ ਸੰਜੁਗਤ ਆਪਣੀ ਰਚੀ ਗੁਰਬਾਣੀ ਸਮੇਤ ਸਾਰੀ ਬਾਣੀ ਦੁਆਰਾ ਨਿਵਾਜਿਆ । ਫਿਰ ਸੰਮਤਿ ੧੬੩੮ ਤੋਂ ਲੈ ਕੇ ੧੬੬੦ ਤੱਕ ਬਾਈ ਸਾਲਾਂ ਵਿਚ ਯੋਗ ਸਮਿਆਂ ਦੀ ਪ੍ਰਾਪਤੀ ਅਨੁਸਾਰ ਬਾਣੀ ਦੇ ਬੋਹਿਥੇ ਨੇ ੨੨੨੦ ਸ਼ਬਦਾਂ ਦੇ ਲਗਭਗ ਆਪਣੀ ਬਾਣੀ ਉਚਾਰ ਕੇ ਉਪਰੋਕਤ ਸੈਂਚੀਆਂ (ਪੋਥੀਆਂ) ਵਿਚ ਸ਼ਾਮਲ ਕੀਤੀ।

ਉਪਰੰਤ ਰਾਮਕਲੀ ਰਾਗ ਵਿਚ 'ਸੁੰਦਰ ਜੀ ' ਵਲੋਂ ਉਚਰੀ ਛੇ ਪਉੜੀਆਂ ਵਾਲੀ 'ਸਦੁ ' ਬਾਣੀ ਵੀ ਉਸੇ ਸੰਚੇ ਵਿਚ ਰੱਖੀ ਗਈ ।

ਫਿਰ ਬਲਵੰਡ ਅਤੇ ਸੱਤੇ ਡੂੰਮ ਵਲੋਂ ਰਾਮਕਲੀ ਵਿਚ ਆਖੀ ਹੋਈ ਅੱਠਾਂ ਪਉੜੀਆਂ ਵਾਲੀ ਵਾਰ ਨੂੰ ਵੀ ਉਪਰੋਕਤ ਬਾਣੀ ਭੰਡਾਰ ਵਿਚ ਹੀ ਸ਼ਾਮਲ ਹੋਣ ਦਾ ਮਾਣ ਪ੍ਰਾਪਤ ਹੋਇਆ।

ਪੰਜਾਂ ਗੁਰ ਵਿਅਕਤੀਆਂ ਦੀ ਮਹਿਮਾ ਵਿਚ ੧੧ ਭੱਟਾਂ ਵਲੋਂ ਉਚਾਰੇ ੧੨੩ ਸਵਈਏ ਵੀ ਉਥੇ ਹੀ ਪ੍ਰਵਾਨੇ ਗਏ ।

ਸਿੱਟਾ ਇਹ ਕਿ ਉਪਰੋਕਤ ਸਾਰੀ ਗੁਰਬਾਣੀ ਅਤੇ ਆਪਣੀ ਰਚਿਤ ਬਾਣੀ ਜੋ ਸੈਂਚੀਆਂ (ਪੋਥੀਆਂ) ਦੇ ਰੂਪ ਵਿਚ ਸਤਿਗੁਰੂ ਅਰਜਨ ਦੇਵ ਜੀ ਕੋਲ ਇਕੱਤਰ ਸੀ, ਉਸ ਨੂੰ ਜਗਤ ਉਧਾਰ ਹਿੱਤ ਇੱਕਠਾ ਕਰਕੇ ਰਾਮਸਰ (ਅੰਮ੍ਰਿਤਸਰ) ਦੇ ਸਥਾਨ ਉਤੇ ਭਾਈ ਗੁਰਦਾਸ ਜੀ ਦੀ ਅਗਵਾਈ ਹੇਠ ਲਿਖਾਰੀਆਂ ਰਾਹੀਂ ਪਹਿਲੀ ਜੇਠ ਸੰਮਤ ੧੬੬੦ ਬਿਕ੍ਰਮੀ ਨੂੰ ਇਹ ਮਹਾਨ ਕੰਮ ਅਰੰਭਿਆ । ਪੂਰੇ ਪੰਦਰਾਂ ਮਹੀਨਿਆਂ ਪਿਛੋਂ ਭਾਦੋਂ ਵਦੀ ਅਮਾਵਸ ੧੬੬੧ ਵਿਚ ਸਿਰੇ ਚੜ੍ਹਿਆ ਅਤੇ ਭਾਦੋਂ ਸੁਦੀ ਏਕਮ ਵਾਲੇ ਦਿਨ ਸ੍ਰੀ ਹਰਮੰਦਰ ਸਾਹਿਬ ਵਿਖੇ ਪਹਿਲਾ ਪ੍ਰਕਾਸ਼ ਹੋਇਆ ।

ਕੋਈ ਸ਼ਕ ਨਹੀਂ ਕਿ ਗੁਰਬਾਣੀ ਸੰਪਾਦਨ ਹਿੱਤ ਸਮਾਂ ਪੂਰਾ ਸਵਾ ਸਾਲ ਲੱਗ ਗਿਆ ਪਰ ਇਸ ਦੀ ਸੰਪਾਦਨਾ ਵਿਚ ਦੂਰਦਰਸ਼ੀ ਸੰਪਾਦਕ ਜੀ ਨੇ ਜੋ ਢੰਗ-ਅਪਣਾਇਆ ਉਸਨੂੰ ਵੇਖ ਕੇ ਸੰਸਾਰ ਭਰ ਦੇ ਸੰਪਾਦਕਾਂ ਦੇ ਸਿਰ ਝੁਕ ਜਾਂਦੇ ਹਨ ।

## ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਅੰਦਰਲੀ ਤਰਤੀਬ

ਗੁਰੂ ਗਰੰਥ ਸਾਹਿਬ ਦੇ ਸ਼ੁਰੂ ਵਿਚ ਸਭ ਤੋਂ ਪਹਿਲਾ '੧ੳ ' ਤੋਂ ਲੈ ਕੇ 'ਗੁਰਪ੍ਰਸਾਦਿ' ਤਕ ਮੂਲ-ਮੰਤ੍ਰ ਹੈ । ਇਸ ਤੋਂ ਅਗਾਂਹ ਸਭ ਤੋਂ ਪਹਿਲੀ ਬਾਣੀ 'ਜਪੁ' ਹੈ, ਜੋ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਹੈ । ਇਸ ਵਿਚ ੩੮ ਪਉੜੀਆਂ ਤੇ ਦੋ ਸਲੋਕ ਹਨ, ਇਕ ਸਲੋਕ ਸ਼ੁਰੂ ਵਿਚ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ, ਹੋਸੀ ਭੀ ਸਚੁ ॥ ਤੇ ਅਖੀਰ ਵਿਚ ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਵਾਲਾ ਹੈ । ਸਵੇਰੇ ਅੰਮ੍ਰਿਤ ਵੇਲੇ ਇਸ ਬਾਣੀ ਦਾ ਪਾਠ ਕਰਨ ਦੀ ਹਿਦਾਇਤ ਹੈ ।

ਇਸ ਤੋਂ ਅਗਲੀ ਬਾਣੀ ਦੇ ਦੋ ਹਿੱਸੇ ਹਨ - 'ਸੋਦਰੁ' ਅਤੇ 'ਸੋ ਪੁਰਖੁ' । ' ਸੋਦਰੁ ' ਵਿਚ ਪੰਜ ਸ਼ਬਦ ਹਨ ਅਤੇ 'ਸੋ ਪੁਰਖੁ' ਵਿਚ ਚਾਰ । ਇਹ ਬਾਣੀ ਸ਼ਾਮ ਵੇਲੇ ਪੜ੍ਹੀਦੀ ਹੈ । ਇਸ ਨੂੰ 'ਰਹਰਾਸਿ' ਭੀ ਆਖਦੇ ਹਾਂ ।

ਇਸ ਤੋਂ ਅੱਗੇ 'ਸੋਹਿਲਾ' ਹੈ, ਜਿਸ ਵਿਚ ਪੰਜ ਸ਼ਬਦ ਹਨ । ਰਾਤ ਨੂੰ ਸੌਣ ਸਮੇਂ ਇਸ ਦਾ ਪਾਠ ਕਰਨ ਦੀ ਹਿਦਾਇਤ ਹੈ । ਅਗਾਂਹ ਬਾਣੀ ਰਾਗਾਂ ਅਨੁਸਾਰ ਦਰਜ ਹੈ ।

ਹੇਠ ਲਿਖੇ ੩੧ ਰਾਗ ਹਨ :

| | ਰਾਗ | ਪੰਨਾ | | ਰਾਗ | ਪੰਨਾ |
|---|---|---|---|---|---|
| 1 | ਸਿਰੀ | ੧੪ | 17 | ਗੋਂਡ | ੮੫੯ |

| | | | | | |
|---|---|---|---|---|---|
| 2 | ਮਾਝ | ੯੪ | 18 | ਰਾਮਕਲੀ | ੮੭੬ |
| 3 | ਗਉੜੀ | ੧੫੧ | 19 | ਨਟ ਨਾਰਾਇਨ | ੯੭੫ |
| 4 | ਆਸਾ | ੩੪੭ | 20 | ਮਾਲੀ ਗਉੜਾ | ੯੮੪ |
| 5 | ਗੂਜਰੀ | ੪੮੯ | 2 | ਮਾਰੂ | ੯੮੯ |
| 6 | ਦੇਵ ਗੰਧਾਰੀ | ੫੨੭ | 22 | ਤੁਖਾਰੀ | ੧੧੦੭ |
| 7 | ਬਿਹਾਗੜਾ | ੫੩੭ | 23 | ਕੇਦਾਰਾ | ੧੧੧੮ |
| 8 | ਵਡਹੰਸੁ | ੫੫੭ | 24 | ਭੈਰਉ | ੧੧੨੫ |
| 9 | ਸੋਰਠਿ | ੫੯੫ | 25 | ਬਸੰਤ | ੧੧੬੮ |
| 10 | ਧਨਾਸਰੀ | ੬੬੦ | 26 | ਸਾਰੰਗ | ੧੧੯੭ |
| 11 | ਜੈਤਸਰੀ | ੬੯੬ | 27 | ਮਲਾਰ | ੧੨੫੪ |
| 12 | ਟੋਡੀ | ੭੧੧ | 28 | ਕਾਨੜਾ | ੧੨੯੪ |
| 13 | ਬੈਰਾੜੀ | ੭੧੯ | 29 | ਕਲਿਆਣ | ੧੩੧੯ |
| 14 | ਤਿਲੰਗ | ੭੨੧ | 30 | ਪ੍ਰਭਾਤੀ | ੧੩੨੭ |
| 15 | ਸੂਹੀ | ੭੨੮ | 31 | ਜੈਜਾਵੰਤੀ | ੧੩੫੨ |
| 16 | ਬਿਲਾਵਲੁ | ੭੯੫ | | | |

ਪੰਨਾ ਰਾਗਾਂ ਦੇ ਮੁਕਣ ਤੇ ਹੇਠ ਲਿਖੀਆਂ ਹੋਰ ਬਾਣੀਆਂ ਦਰਜ ਹਨ :-

| | | | | | |
|---|---|---|---|---|---|
| ੧੩੫੩ | ਸਲੋਕ ਸਹਸਕ੍ਰਿਤੀ ਮਹਲਾ ੧ | -੪ | ੧੩੬੪ | ਸਲੋਕ ਭਗਤ ਕਬੀਰ | -੨੪੩ |
| ੧੩੫੩ | ਸਲੋਕ ਸਹਸਕ੍ਰਿਤੀ ਮਹਲਾ ੫ | -੬੭ | ੧੩੭੭ | ਸਲੋਕ ਸ਼ੇਖ ਫਰੀਦ ਕੇ | -੧੩੦ |
| ੧੩੬੦ | ਗਾਥਾ ਮਹਲਾ ੫ | -੨੪ | ੧੩੮੫ | ਸਵਯੇ ਸ੍ਰੀ ਮੁਖ ਬਾਕ ਮ: ੫ | -੯ |
| ੧੩੬੧ | ਫੁਨਹੇ ਮਹਲਾ ੫ | -੨੩ | ੧੩੮੭ | ਸਵਯੇ ਸ੍ਰੀ ਮੁਖ ਬਾਕ ਮ: ੫ | -੧੧ |
| ੧੬੬੩ | ਚਉਬੋਲੇ ਮਹਲਾ ੫ | -੧੧ | ੧੩੮੯ | ਸਵਯੇ ੧੧ ਭੱਟਾਂ ਦੇ | -੧੨੩ |

**ਭੱਟਾਂ ਦੇ ਸਵਈਏ ਦਾ ਵੇਰਵਾ:-**

| | | | |
|---|---|---|---|
| ਸਵਯੇ ਮਹਲੇ ਪਹਿਲੇ ਕੇ | - ੧੦ | | |
| ਸਵਯੇ ਮਹਲੇ ਦੂਜੇ ਕੇ | - ੧੦ | ਸਵਯੇ ਮਹਲੇ ਚਉਥੇ ਕੇ | - ੬੦ |
| ਸਵਯੇ ਮਹਲੇ ਤੀਜੇ ਕੇ | - ੨੨ | ਸਵਯੇ ਮਹਲੇ ਪੰਜਵੇਂ ਕੇ | - ੨੧ |

ਸਲੋਕ ਵਾਰਾਂ ਤੇ ਵਧੀਕ (ਵੇਰਵਾ) ਪੰਨਾ ੧੪੧੦

| | | | |
|---|---|---|---|
| ਸਲੋਕ ਮਹਲਾ ੧ | - ੩੩ | ਸਲੋਕ ਮਹਲਾ ੪ | - ੩੦ |
| ਸਲੋਕ ਮਹਲਾ ੩ | - ੬੭ | ਸਲੋਕ ਮਹਲਾ ੫ | - ੨੨ |

**ਸਲੋਕ ਮਹਲਾ ੯ - ੫੭ ਪੰਨਾ ੧੪੨੬**

| | | | |
|---|---|---|---|
| 12 | ਮੁੰਦਾਵਣੀ ਮਹਲਾ ੫ | ਥਾਲ ਵਿਚਿ ਤਿਨਿ ਵਸਤੂ ਪਈਓ | ਪੰਨਾ ੧੪੨੯ |
| 13 | ਸਲੋਕ ਮਹਲਾ ੫ | ਤੇਰਾ ਕੀਤਾ ਜਾਤੋ ਨਾਹੀ | ਪੰਨਾ ੧੪੨੯ |

ਉਪਰੰਤ ਰਾਗ ਮਾਲਾ ਦਰਜ ਹੈ ਜਿਸ ਬਾਰੇ ਪੰਥਕ ਵਿਦਵਾਨਾਂ ਵਿਚ ਮਤ ਭੇਦ ਹਨ, ਜਿਵੇਂ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :-

ਰਾਗ ਮਾਲ ਗੁਰ ਕੀ ਕ੍ਰਿਤ ਨਹਿ, ਹੈ ਮੁਦਾਂਵਣੀ ਲਾਗ ਗੁਰਬੈਨ ।

ਸਿੱਖ ਧਰਮਅਰ ਗੁਰਬਾਣੀ ਦੇ ਕੁਝ ਮੌਜੂਦਾ ਖੋਜੀ ਵਿਦਵਾਨ ਰਾਗ ਮਾਲਾ ਨੂੰ ਗੁਰੂ ਕ੍ਰਿਤ ਨਹੀਂ ਮੰਨਦੇ । ਉਹ ਇਸ ਸਬੰਧੀ ਹੇਠ ਲਿਖੀਆਂ ਦਲੀਲਾਂ ਦੇਂਦੇ ਹਨ :-

1. ਰਾਗ ਮਾਲਾ ਦੇ ਸਿਰਲੇਖ ਨਾਲ ਮਹਲਾ ੧, ਮਹਲਾ ੨, ਮਹਲਾ ੩ ਅਦਿਕ ਕੋਈ ਭੀ ਲਫਜ ਨਹੀਂ, ਜਿਥੋਂ ਇਹ ਨਿਰਨਾ ਹੋ ਸਕੇ ਕਿ ਇਹ ਕਿਸ ਗੁਰਵਿਅਕਤੀ ਦੀ ਲਿਖੀ ਹੋਈ ਹੈ । ਸਾਰੇ ਗੁਰੂ ਗਰੰਥ ਸਾਹਿਬ ਵਿੱਚੋ ਕਿਤੇ ਭੀ ਕੋਈ ਸ਼ਬਦ ਸਲੋਕ ਆਦਿਕ ਦਰਜ ਨਹੀਂ ਹੈ, ਜਿਸ ਦੇ ਲਿਖਣ ਵਾਲੇ ਗੁਰਵਿਅਕਤੀ ਦਾ ਨਿਰਨਾ ਕਰਨਾ ਸਿਖਾਂ ਉਤੇ ਛਡਿਆ ਗਿਆ ਹੋਵੇ । ਰਾਗ ਮਾਲਾ ਦੇ ਸਬੰਧ ਵਿਚ ਇਹ ਅਨੋਖੀ ਗਲ ਕਿਉਂ ?

2. ਸ੍ਰੀ ਗੁਰੂ ਗਰੰਥ ਸਾਹਿਬ ਦੇ ਸ਼ਬਦਾਂ, ਅਸ਼ਟਪਦੀਆਂ, ਛੰਤਾਂ ਨੂੰ ਧਿਆਨ ਨਾਲ ਵੇਖਣ ਤੇ ਇਹ ਪਤਾ ਲਗਦਾ ਹੈ ਕਿ ਜਦੋਂ ਕਿਤੇ ਕੋਈ 'ਬੰਦ' ਪੂਰਾ ਹੁੰਦਾ ਹੈ, ਤਾਂ ਉਸ ਦੇ ਅਖੀਰ ਤੇ 'ਅੰਕ' ਦਿਤਾ ਹੁੰਦਾ ਹੈ । ਉਸ 'ਬੰਦ' ਦਾ ਭਾਵ ਆਪਣੇ ਆਪ ਵਿਚ ਮੁਕੰਮਲ ਹੁੰਦਾ ਹੈ । ਪਰ ਰਾਗਮਾਲਾ ਦੀ ਕਾਵਿ-ਬਣਤਰ ਵਿਚ ਇਕ ਅਨੋਖੀ ਗਲ ਵੇਖਣ ਵਿਚ ਆਉਂਦੀ ਹੈ । ਚੌਪਈ ਦੀਆਂ ਅੱਠ ਤੁਕਾਂ ਦੇ ਅਖੀਰ ਤੇ 'ਅੰਕ ੧' ਦਿਤਾ ਹੋਇਆ ਹੈ । ਪਰ ਅਖੀਰਲੀਆਂ ਦੋ ਤੁਕਾਂ ਵਿਚ ਭੈਰਉ ਰਾਗ ਦੇ ਸਾਰੇ ਪੁੱਤਰਾਂ ਦਾ ਨਾਮ ਨਹੀਂ ਆ ਸਕੇ । ਲਲਤ ਅਤੇ ਬਿਲਾਵਲ ਦੇ ਨਾਮ ਅਗਲੀ 'ਦੋਹਰੇ' ਦੀ ਤੁਕ ਵਿੱਚ ਹਨ । ਉਸ ਦੋਹਰੇ ਦੇ ਅਖੀਰ ਤੇ ਭੀ ਅੰਕ ੧ ਹੀ ਹੈ । ਇਸੇ ਤਰਾਂ ਜਿੱਥੇ ਭੀ ਕੋਈ 'ਬੰਦ' ਮੁਕਾਇਆ ਹੈ । ਥਾਂ 'ਅੰਕ ੧' ਹੀ ਵਰਤਿਆ ਹੈ । ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਵਿਚ ਅੰਕਾਂ ਦੀ ਕਿਤੇ ਭੀ ਇਹ ਵਿਉਂਤ ਨਹੀਂ ਹੈ । ਹਰ ਥਾਂ 'ਅੰਕ ੧' ਦਾ ਲਿਖਿਆ ਜਾਣਾ ਅੰਕਾਂ ਬਾਰੇ ਪਾਠਕ ਦੀ ਕੋਈ ਸਹਾਇਤਾ ਨਹੀਂ ਕਰਦਾ ।

3. ਸ੍ਰੀ ਗੁਰੂ ਗਰੰਥ ਸਾਹਿਬ ਵਿਚ ੩੧ ਰਾਗ ਵਰਤੇ ਗਏ ਸਨ । ਇਹਨਾਂ ਤੋਂ ਇਲਾਵਾ ੬ ਰਾਗ (ਲਲ੍ਰਿਤ, ਆਸਾਵਰੀ, ਹਿੰਡੋਲ, ਭੋਪਾਲੀ, ਬਿਭਾਸ, ਕਾਫ਼ੀ ) ਦੂਜੇ ਰਾਗਾਂ ਨਾਲ ਰਲਾ ਕੇ ਗਾਵਣ ਦੀ ਹਿਦਾਇਤ ਹੈ । ਇਸੇ ਤਰ੍ਹਾਂ ਸਾਰੇ ਗੁਰੂ ਗਰੰਥ ਦੀ ਬਾਣੀ ਵਿਚ ਕੁੱਲ ੩੭ ਰਾਗ ਆ ਗਏ । ਪਰ ਇਹ ਗਲ ਬਹੁਤ ਹੈਰਾਨ ਕਰਨ ਵਾਲੀ ਹੈ ਕਿ 'ਰਾਗਮਾਲਾ' ਵਿਚ ਕੁਝ ਰਾਗ ਐਸੇ ਹਨ ਜੋ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਨਹੀਂ ਹਨ । ਅਤੇ ਕੁਝ ਰਾਗ ਜੋ ਗੁਰੂ ਗਰੰਥ ਸਾਹਿਬ ਵਿਚ ਵਰਤੇ ਗਏ ਹਨ, ਉਹ ਰਾਗਮਾਲਾ ਵਿਚ ਨਹੀਂ ਹਨ ਐਸਾ ਕਿਉਂ ?

4. ਸ੍ਰੀ ਗੁਰੂ ਗਰੰਥ ਸਾਹਿਬ ਵਿਚ ਪਹਿਲਾ ਰਾਗ ਸ੍ਰੀ ਰਾਗੁ ਹੈ । ਪਰ ਰਾਗਮਾਲਾ ਵਿਚ 'ਪ੍ਰਥਮ ਰਾਗ ਭੈਰਉ ਵੈ ਕਰਹੀ ' ਅਨੁਸਾਰ ਭੈਰਉ ਦਾ ਜ਼ਿਕਰ ਹੈ ।

5. ਗੁਰੂ ਗਰੰਥ ਸਾਹਿਬ ਦਾ ਕੋਈ ਸ਼ਬਦ, ਸਲੋਕ ਛੰਤ, ਜਾਂ ਤੁਕਾਂ ਐਸੀ ਨਹੀਂ ਜਿਸ ਤੋਂ ਆਤਮਿਕ ਉਪਦੇਸ਼ ਨਾ ਮਿਲਦਾ ਹੋਵੇ । ਪਰ ਰਾਗਮਾਲਾ ਵਿਚੋਂ ਐਸੀ ਗਲ ਕਿਤੇ ਵੀ ਨਹੀਂ ਲਭਦੀ ।

6. ਕਈ ਸਜਣ ਇਹ ਕਹਿ ਦੇਂਦੇ ਹਨ ਕਿ ਰਾਗਮਾਲਾ ਆਤਮਿਕ ਉਪਦੇਸ਼ ਦੇਣ ਵਾਲੀ ਬਾਣੀ ਨਹੀਂ, ਸਗੋ ਰਾਗਾਂ ਦਾ ਤਤਕਰਾ ਹੈ । ਅਜੇਹੇ ਸਜਣਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਤਤਕਰਾ ਹਮੇਸ਼ਾਂ ਗਰੰਥ ਦੇ ਆਰੰਭ ਵਿੱਚ ਹੁੰਦਾ ਹੈ ਅੰਤ ਵਿੱਚ ਨਹੀਂ । ਦੂਸਰੇ ਤਤਰਕੇ ਦਾ ਸੰਬੰਧ ਪਾਠ ਨਾਲ ਨਹੀਂ ਹੁੰਦਾ । ਤਤਕਰਾ ਕਦੀ ਪੜ੍ਹਣ ਵਿੱਚ ਨਹੀਂ ਅਉਂਦਾ ਜਿਵੇਂ ਗੁਰੂ ਗਰੰਥ ਸਾਹਿਬ ਦੀ ਬਾਣੀ ਦਾ ਤਤਕਰਾ ਅਸੀਂ ਅਖੰਡ ਪਾਠ ਜਾਂ ਸਹਿਜ ਪਾਠ ਦੇ ਸਮੇਂ ਪੜ੍ਹਦੇ ਨਹੀਂ ਹਾਂ ।

7. ਰਾਗਮਾਲਾ ਦੀ ਤੁਕ 'ਪੁਨਿ ਅਸਲੇਖੀ ਕੀ ਭਈ ਬਾਰੀ " ਵਿੱਚ ਆਇਆ ਲਫ਼ਜ ਪੁਨਿ ਕਿਸੇ ਭੀ ਗੁਰ ਵਿਅਕਤੀ ਨੇ ਆਪਣੀ ਬਾਣੀ ਵਿਚ ਨਹੀਂ ਵਰਤਿਆ । ਗੁਰਬਾਣੀ ਵਿੱਚ ਜਿੱਥੇ ਕਿਤੇ ਭੀ ਸੰਸਕ੍ਰਿਤ ਲਫ਼ਜ਼ 'ਪੁਨਹ' ਦਾ ਪੁਰਾਣਾ ਪੰਜਾਬੀ ਰੂਪ ਆਇਆ ਹੈ ਉਹ 'ਫੁਨਿ 'ਹੈ, 'ਪੁਨਿ' ਕਿਤੇ ਭੀ ਨਹੀਂ । ਸਾਹਿਤਕ ਦ੍ਰਿਸ਼ਟੀਕੋਨ ਤੋਂ ਇਹ ਇਕ ਅਨੋਖੀ ਗੱਲ ਹੈ ।

8. ਇਹੀ ਰਾਗਮਾਲਾ 'ਮਾਧਵਨਲ ਕਾਮ ਕੰਦਲਾ' ਪੁਸਤਕ ਜੋ ਆਲਮ ਕਵੀ ਦੀ ਲਿਖੀ ਹੋਈ ਮੰਨੀ ਜਾਂਦੀ ਹੈ, ਵਿਚ ਪੰਨਾ ੧੮ ਤੋਂ ੩੨ ਤਕ ਅੰਕ ੬੩ ਤੋਂ ੭੨ ਤਕ ਇਨ ਬਿਨ ਦਰਜ ਹੈ । ਇਹ ਰਾਗਮਾਲਾ ਆਲਮ ਕਵੀ ਨੇ ਅਕਬਰ ਬਾਦਸ਼ਾਹ ਦੇ ਵੇਲੇ ਸੰਨ ੯੯੧ ਹਿਜਰੀ ਵਿੱਚ (ਗੁਰੂ ਗਰੰਥ ਸਾਹਿਬ ਦੀ ਬੀੜ ਬੰਨਣ ਤੋਂ ਵੀਹ ਵਰੇ ਪਹਿਲਾਂ) ਬਣਾਈ ਸੀ ।

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅਮ੍ਰਿਤਸਰ ਵਲੋਂ ਛਪੀ ਹੋਈ ਪੰਥ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਵਿਚ ਅਖੰਡ ਪਾਠ ਦੇ ਭੋਗ ਸਬੰਧੀ ਅੰਕ (ੳ) ਵਿਚ ਇਉਂ ਦਰਜ ਹੈ : ਸ੍ਰੀ ਗੁਰੂ ਗਰੰਥ ਸਾਹਿਬ ਦੇ ਪਾਠ (ਸਹਿਜ ਜਾਂ ਅਖੰਡ) ਦਾ ਭੋਗ ਮੁੰਦਾਵਣੀ ਉਤੇ ਜਾਂ 'ਰਾਗਮਾਲਾ ਪੜ ਕੇ ਚਲਦੀ ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ । (ਇਸ ਗੱਲ ਬਾਬਤ ਪੰਥ 'ਚ ਅਜੇ ਤਕ ਮਤਭੇਦ ਹੈ । ਇਸ ਲਈ ਰਾਗਮਾਲਾ ਤੋਂ ਬਿਨਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ )

ਇਸ ਫੈਸਲੇ ਤੋਂ ਸਪਸ਼ਟ ਹੁੰਦਾ ਹੈ ਕਿ ਪਾਠ ਦਾ ਭੋਗ ਜੇ ਰਾਗਮਾਲਾ ਪੜ੍ਹੇ ਬਗੈਰ ਪਾਇਆ ਜਾਵੇ ਤਾਂ ਰਹਿਤ ਮਰਯਾਦਾ ਦੇ ਇਹ ਗਲ ਉਲਟ ਨਹੀਂ ਹੋਵੇਗੀ ।

ਇਹ ਗੱਲ ਵੀ ਵੇਖਣ ਵਾਲੀ ਹੈ ਕਿ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅੰਦਰ ਪਾਠਾਂ ਦੇ ਜੋ ਭੋਗ ਪੈਂਦੇ ਹਨ, ਉਸ ਸਮੇਂ ਰਾਗਮਾਲਾ ਪੜ੍ਹੀ ਜਾਂਦੀ ਹੈ, ਪਰ ਸਿੱਖ ਪੰਥ ਦੇ ਸ੍ਰੋਮਣੀ ਤਖਤ, ਸ੍ਰੀ ਅਕਾਲ ਤਖਤ, ਸ੍ਰੀ ਅੰਮ੍ਰਿਤਸਰ ਉਪਰ ਜੋ ਪਾਠਾਂ ਦੇ ਭੋਗ ਪੈਂਦੇ ਹਨ, ਉਹ ਬਿਨਾਂ ਰਾਗਮਾਲਾ ਪੜ੍ਹੇ ਦੇ ਪਾਏ ਜਾਂਦੇ ਹਨ ।

ਸੋ ਪਾਠਕ ਸਜਣਾਂ ਨੇ ਦੇਖ ਲਿਆ ਹੈ ਕਿ ਇਹ ਰਾਗਮਾਲਾ ਦਾ ਮਸਲਾ ਪੰਥਕ ਮਤ ਭੇਦ ਵਾਲਾ ਹੈ । 'ਸਿੱਖ ਰਹਿਤ ਮਰਯਾਦਾ' ਦਾ ਖਰੜਾ ਸੰਨ ੧੯੩੨ ਤੋਂ ਲੈਕੇ ੧੯੪੫ ਤੱਕ ਮੁਕੰਮਲ ਹੋਕੇ ਪ੍ਰਵਾਣਿਤ ਹੋਇਆ । ਅੱਜ ੪੮ ਸਾਲ ਹੋ ਚਲੇ ਹਨ ਪਰ ਸਮੁਚੇ ਪੰਥ ਨੇ 'ਰਾਗਮਾਲਾ ' ਦੇ ਇਸ ਅਤਿ ਲੋੜੀਦੇ ਵਾਦ-ਵਿਵਾਦ ਵਾਲੇ ਮਸਲੇ ਦਾ ਕੋਈ ਠੋਸ ਹੱਲ ਨਹੀਂ ਲਭਿਆ । ਇਹ ਕਹਿਣਾ ਕਿ ਭਾਵੇਂ ਪੜ੍ਹੋ ਜਾਂ ਨਾ ਪੜ੍ਹੋ ਬੜੀ ਹਾਸੇ ਵਾਲੀ ਗੱਲ ਹੈ । ਜੇ ਰਾਗਮਾਲਾ ਗੁਰਬਾਣੀ

ਨਹੀ ਤਾਂ ਕੱਚੀ ਬਾਣੀ ਪੜ੍ਹਨ ਵਾਲੇ ਗੁਰੂ ਨੂੰ ਪ੍ਰਵਾਨ ਨਹੀ ਹੋ ਸਕਦੇ । ਅਤੇ ਜੇ ਰਾਗਮਾਲਾ ਗੁਰੂ ਕ੍ਰਿਤ ਹੈ ਤਾਂ ਨਾ ਪੜ੍ਹਣ ਵਾਲੇ ਦੋਸ਼ੀ ਬਣਦੇ ਹਨ । ਇਸ ਲਈ ਸਮੂੰਹ ਪੰਥ ਹਿਤੈਸ਼ੀਆਂ ਦਾ ਇਹ ਫਰਜ਼ ਬਣਦਾ ਹੈ ਕਿ ਗੁਰੂ-ਪੰਥ ਦੇ ਰੂਪ ਵਿਚ ਇੱਕਠੇ ਹੋ ਕੇ ਇਸ ਮਸਲੇ ਦਾ ਠੀਕ ਤੇ ਸਿਧਾਂਤਕ ਹੱਲ ਲਭਿਆ ਜਾਵੇ ਤਾਂ ਕਿ ਵਖਰੇ ਵਖਰੇ ਤੌਰ ਤੇ ਆਪਣੀ ਆਪਣੀ ਡਫਲੀ ਵਜਾਉਣ ਨਾਲ ਪੰਥ ਦੀ ਏਕਤਾ ਖੇਰੂੰ ਖੇਰੂੰ ਹੋਣ ਤੋਂ ਬਚਾਈ ਜਾ ਸਕੇ ।

**ਰਾਗਾਂ ਵਿੱਚ ਬਾਣੀ ਦੀ ਤਰਤੀਬ :-**

ਹਰੇਕ ਰਾਗ ਵਿੱਚ ਬਾਣੀ ਦੀ ਤਰਤੀਬ ਦਾ ਵੇਰਵਾ ਆਮ ਤੌਰ ਤੇ ਇਉਂ ਹੈ ।

ਸ਼ਬਦ, ਅਸ਼ਟਪਦੀਆਂ, ਛੰਤ, ਵਾਰ, ਭਗਤਾਂ ਦੀ ਬਾਣੀ । ਇਹ ਸ਼ਬਦ, ਅਸ਼ਟਪਦੀਆਂ, ਛੰਤ ਆਦਿਕ ਭੀ ਖਾਸ ਕ੍ਰਮ ਅਨੁਸਾਰ ਦਰਜ ਹਨ - ਪਹਿਲਾਂ ਗੁਰੂ ਨਾਨਕ ਦੇਵ ਜੀ ਦੇ, ਫਿਰ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਅਖੀਰ ਵਿੱਚ ਗੁਰੂ ਅਰਜਨ ਸਾਹਿਬ ਜੀ ਦੇ ; ਗੁਰੂ ਅੰਗਦ ਸਾਹਿਬ ਦੇ 'ਸ਼ਬਦ' ਨਹੀਂ ਹਨ, ਸਿਰਫ ਸਲੋਕ ਹਨ ਜੋ ਕਈ 'ਵਾਰਾਂ' ਦੀਆਂ ਪਉੜੀਆਂ ਨਾਲ ਦਰਜ ਹਨ । ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਬਦ ਜਿਸ ਰਾਗ ਵਿਚ ਹਨ ਉਥੇ ਉਹ ਕ੍ਰਮ-ਅਨੁਸਾਰ ਗੁਰੂ ਅਰਜਨ ਸਾਹਿਬ ਦੇ ਸ਼ਬਦਾਂ ਤੋਂ ਪਿਛੋਂ ਦਰਜ਼ ਹਨ । ਸਾਰੇ ਸ਼ਬਦ ਮੁਕ ਜਾਣ ਤੇ ਇਸੇ ਤਰਤੀਬ ਅਨੁਸਾਰ 'ਅਸ਼ਟਪਦੀਆਂ' ਹਨ । ਗੁਰੂ ਤੇਗ ਬਹਾਦਰ ਸਾਹਿਬ ਦੀ ਕੋਈ ਅਸ਼ਟਪਦੀ ਨਹੀਂ । ਇਸੇ ਤਰ੍ਹਾਂ ਫਿਰ ਛੰਤ ਦਰਜ ਕੀਤੇ ਗਏ ਹਨ ।

**੩੧ ਰਾਗਾਂ ਵਿਚ ਬਾਣੀ ਦਾ ਵੇਰਵਾ :-**

| | ਸ਼ਬਦ | ਅਸ਼ਟਪਦੀਆਂ | ਛੰਤ | ਜੋੜ |
|---|---|---|---|---|
| ਮਹਲਾ ੧ | ੨੦੯ | ੧੨੩ | ੨੫ | ੩੫੭ |
| ਮਹਲਾ ੩ | ੧੭੨ | ੭੯ | ੧੯ | ੨੭੦ |
| ਮਹਲਾ ੪ | ੨੬੪ | ੫੮ | ੩੮ | ੩੬੦ |
| ਮਹਲਾ ੫ | ੧੩੪੫ | ੪੫ | ੬੩ | ੧੪੫੩ |
| ਮਹਲਾ ੯ | ੫੯ | ——— | ——— | ੫੯ |
| | ੨੦੪੯ | ੩੦੫ | ੧੪੫ | ੨੪੯੯ |

ਵਾਰਾਂ —

ਗੁਰੂ ਗਰੰਥ ਸਾਹਿਬ ਵਿੱਚ ਕੁਲ ੨੨ 'ਵਾਰਾਂ' ਹਨ । ਇਹਨਾਂ ਵਿਚੋਂ ੨੧ 'ਵਾਰਾਂ' ਗੁਰੂ ਸਾਹਿਬਨ ਦੀਆਂ ਹਨ, ਤੇ 'ਵਾਰ' 'ਸੱਤੇ ਬਲਵੰਡ' ਦੀ ਹੈ । ਇਹਨਾਂ ਦਾ ਵੇਰਵਾ ਇਉਂ ਹੈ :-

1. **ਗੁਰੂ ਨਾਨਕ ਦੇਵ ਜੀ** —ਰਾਗ ਮਾਝ, ਆਸਾ ਤੇ ਮਲਾਰ ਵਿਚ -੩ ਵਾਰਾਂ
2. **ਗੁਰੂ ਅਮਰਦਾਸ ਜੀ** —ਗੂਜਰੀ, ਸੂਹੀ, ਰਾਮਕਲੀ ਤੇ ਮਾਰੂ ਵਿਚ -੪ ਵਾਰਾਂ
3. **ਗੁਰੂ ਰਾਮਦਾਸ ਜੀ** - ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਅਤੇ ਕਾਨੜਾ ਵਿਚ - ੮ ਵਾਰਾਂ
4. **ਗੁਰੂ ਅਰਜੁਨ ਦੇਵ ਜੀ** - - ੬ ਵਾਰਾਂ
   ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ, ਬਸੰਤ

ਰਾਗਾਂ ਅਨੁਸਾਰ ਇਹਨਾਂ ੨੨ 'ਵਾਰਾਂ' ਦਾ ਵੇਰਵਾ ਇਉਂ ਹੈ :

ਗਉੜੀ-੨, ਗੂਜਰੀ-੨, ਰਾਮਕਲੀ-੩, ਮਾਰੂ-੨ . ਜੋੜ - ੯

ਬਾਕੀ ਹੇਠ ਲਿਖੇ ੧੩ ਰਾਗਾਂ ਵਿੱਚਿ ਇਕ ਇਕ 'ਵਾਰ' ਹੈ ।

ਸਿਰੀ ਰਾਗ, ਮਾਝ, ਆਸਾ, ਬਿਹਾਗੜਾ, ਵਡਹੰਸ, ਸੋਰਠਿ, ਜੈਤਸਰੀ, ਸੂਹੀ, ਬਿਲਾਵਲ, ਬਸੰਤ, ਸਾਰੰਗ, ਮਲ੍ਹਾਰ ਅਤੇ ਕਾਨੜਾ ।

ਸੱਤੇ ਬਲਵੰਡ ਦੀ 'ਵਾਰ' ਅਤੇ ਰਾਗ ਬਸੰਤ ਦੀ 'ਵਾਰ' ਤੋਂ ਛੁਟ ਬਾਕੀ ਹਰੇਕ ਵਾਰ ਦੀਆਂ ਪਉੜੀਆਂ ਦੇ ਨਾਲ ਪਹਿਲੇ ਪੰਜ ਗੁਰ-ਵਿਅਕਤੀਆਂ ਦੇ ਸਲੋਕ ਭੀ ਦਰਜ ਹਨ । ਇਹਨਾਂ ਸਲੋਕਾਂ ਅਤੇ ਪਉੜੀਆਂ ਦੀ ਗਿਣਤੀ ਦਾ ਵੇਰਵਾ ਇਉਂ ਹੈ :

| | | | |
|---|---|---|---|
| ਮਹਲਾ ੧ | ੭੮ ਪਉੜੀਆਂ | ਮਹਲਾ ੩ | ੮੫ ਪਉੜੀਆਂ |
| ਮਹਲਾ ੪ | ੧੮੩ ਪਉੜੀਆਂ | ਮਹਲਾ ੫ | ੧੧੭ ਪਉੜੀਆਂ |

੨੧ ਵਾਰਾਂ ਦੀਆਂ ਪਉੜੀਆਂ ਦਾ ਜੋੜ ੪੬੩ ਪਉੜੀਆਂ

੧ ਵਾਰ, ਸੱਤੇ ਬਲਵੰਡ ਦੀ ੮ ਪਉੜੀਆਂ

੨੨ ਵਾਰਾਂ ਦੀਆਂ ਪਉੜੀਆਂ ਦਾ ਕੁਲ ਜੋੜ ੪੭੧ ਪਉੜੀਆਂ

ਵਾਰਾਂ ਦੇ ਸਲੋਕਾਂ ਦਾ ਵੇਰਵਾ :-

| | | | |
|---|---|---|---|
| ਮਹਲਾ ੧ | ੨੨੭ ਸਲੋਕ | ਮਹਲਾ ੪ | ੧੦੫ ਸਲੋਕ |
| ਮਹਲਾ ੨ | ੬੩ ਸਲੋਕ | ਮਹਲਾ ੫ | ੨੫੨ ਸਲੋਕ |
| ਮਹਲਾ ੩ | ੩੪੩ ਸਲੋਕ | ਕਬੀਰ ਜੀ | ੪ ਸਲੋਕ |

ਕੁਲ ਜੋੜ— ੯੯੪

* ਭਗਤਾਂ ਦੀ ਬਾਣੀ :-

ਗੁਰੂ ਗਰੰਥ ਸਾਹਿਬ ਦੇ ੩੧ ਰਾਗਾਂ ਵਿਚੋਂ ੨੨ ਰਾਗਾਂ ਵਿੱਚ ਭਗਤਾਂ ਦੀ ਬਾਣੀ ਹੈ । ਭਗਤਾਂ ਦੇ ਸਾਰੇ ਸ਼ਬਦ ੩੪੯ ਹਨ, ਅਤੇ ਭਗਤ-ਬਾਣੀ ਵਿੱਚ ੩ ਸ਼ਬਦ ਗੁਰੂ ਅਰਜਨ ਦੇਵ ਜੀ ਦੇ ਹਨ । ਕੁਲ ਜੋੜ ੩੫੨ ਹੈ ।

ਵੇਰਵਾ

| | | | |
|---|---|---|---|
| ਕਬੀਰ ਜੀ | ੨੨੪ | ਭੀਖਨ ਜੀ | ੨ |
| ਨਾਮਦੇਵ ਜੀ | ੬੧ | ਪਰਮਾਨੰਦ ਜੀ | ੧ |
| ਰਵਿਦਾਸ ਜੀ | ੪੦ | ਸੈਣ ਜੀ | ੧ |
| ਤ੍ਰਿਲੋਚਨ ਜੀ | ੪ | ਪੀਪਾ ਜੀ | ੧ |
| ਫਰੀਦ ਜੀ | ੪ | ਸਧਨਾ ਜੀ | ੧ |
| ਬੇਣੀ ਜੀ | ੩ | ਰਾਮਾਨੰਦ ਜੀ | ੧ |
| ਧੰਨਾ ਜੀ | ੩ | ਸੂਰਦਾਸ ਜੀ | ੧(ਤੁਕ) |
| ਜੈ ਦੇਵ ਜੀ | ੨ | ਗੁਰੂ ਅਰਜਨ ਦੇਵ ਜੀ | ੩ |

ਕੁਲ ਜੋੜ—੩੫੨

ਸ਼ਬਦਾਂ ਤੋਂ ਇਲਾਵਾ ਗਉੜੀ ਰਾਗ ਵਿੱਚ ਕਬੀਰ ਜੀ ਦੀਆਂ ੩ ਹੋਰ ਹੇਠ ਲਿਖੀਆਂ ਬਾਣੀਆਂ ਹਨ - ਬਾਵਨ ਅੱਖਰੀ, ਪੰਦ੍ਹ ਥਿਤੀ ਅਤੇ ਸਤ ਵਾਰ ।

ਕਈ ਸੱਜਨ ਸੁਆਲ ਕਰਦੇ ਹਨ ਕਿ ਭਗਤਾਂ ਦੀ ਬਾਣੀ ਸ੍ਰੀ ਗੁਰੂ ਗਰੰਥ ਸਾਹਿਬ ਵਿੱਚ ਕਿਵੇਂ ਚੜ੍ਹਾਈ ਗਈ ਜਦ ਕਿ ਬਹੁਤ ਸਾਰੇ ਭਗਤ ਮਹਾਰਾਜ ਤੋਂ ਬਹੁਤ ਚਿਰ ਪਹਿਲੇ ਹੋ ਚੁੱਕੇ ਸਨ ? ਇਸ ਸੰਬੰਧੀ ਇਕ ਸਾਖੀ ਭਾਈ ਸੰਤੋਖ ਸਿੰਘ ਜੀ ਨੇ ਗੁਰ-ਪ੍ਰਤਾਪ ਸੂਰਜ ਗਰੰਥ ਵਿੱਚ ਲਿਖੀ ਹੈ । ਜਿਸਦਾ ਭਾਵ ਇਹ ਹੈ ਕਿ ਜਿਸ ਵਕਤ ਪੰਚਮ ਪਾਤਸ਼ਾਹ ਸ੍ਰੀ ਰਾਮਸਰ ਬੈਠ ਕੇ ਬੀੜ ਲਿਖਵਾ ਰਹੇ ਸੈਨ, ਉਸ ਵਕਤ ਆਪ ਨੇ ਤੰਬੂ ਵਿੱਚ ਭਗਤਾਂ ਦੀਆਂ ਆਤਮਾਵਾਂ ਨੂੰ ਸੱਦਿਆ । ਉਨ੍ਹਾਂ ਨੇ ਬਾਣੀ ਉਚਾਰਣ ਕੀਤੀ, ਜੋ ਮਹਾਰਾਜ ਨੇ ਲਿਖਵਾਈ । ਇੱਕ ਦਿਨ ਭਾਈ ਗੁਰਦਾਸ ਜੀ ਨੇ ਸ਼ੰਕਾ ਕੀਤੀ ਕਿ ਗੁਰੂ ਜੀ ਭਗਤਾਂ ਦੀ ਬਾਣੀ ਕਿਸ ਤਰ੍ਹਾਂ ਲਿਖਵਾਂਦੇ ਹਨ ? ਦੂਸਰੇ ਦਿਨ ਗੁਰੂ ਜੀ ਨੇ ਭਾਈ ਸਾਹਿਬ ਨੂੰ ਤੰਬੂ ਵਿੱਚ ਭਗਤਾਂ ਦੀਆਂ ਆਤਮਾਵਾਂ ਦੇ ਦਰਸ਼ਨ ਕਰਵਾ ਦਿਤੇ ।

ਦੂਜੀ ਰਾਇ ਪੰਡਤ ਤਾਰਾ ਸਿੰਘ ਜੀ ਨਰੋਤਮ ਨੇ ਭਗਤ ਬਾਣੀ ਦੇ ਟੀਕੇ ਵਿੱਚ ਲਿਖੀ ਹੈ । ਉਹ ਇਹ ਹੈ ਕਿ -ਪੂਰਬ ਚਾਰ ਗੁਰੋਂ ਕੇ ਬਚਨੋਂ ਸਹਿਤ ਆਪਣੇ ਬਚਨੋਂ ਸੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਮੁਕਤੀ ਕੀ ਇਛੀ ਵਾਲੇ ਅਧਿਕਾਰੀ ਜਨੋਂ ਕੇ ਗਯਾਨ ਕੇ ਲਾਭ ਹੇਤ ਜੋ ਉਪਦੇਸ਼ ਕੀਆ, ਉਸੀ ਉਪਦੇਸ਼ ਕੋ ਦ੍ਰਿੜ ਕਰਨੇ ਹੇਤ ਭਗਤੋਂ ਕੇ ਨਾਮ ਸੇ ਉਪਦੇਸ਼ ਕਰੇ ਹੈਂ ।" ਭਾਵ ਭਗਤਾਂ ਦਾ ਨਾਂ ਰਖ ਕੇ ਬਾਣੀ ਪੰਚਮ ਪਾਤਸ਼ਾਹ ਨੇ ਆਪ ਲਿਖੀ ਹੈ ।

ਉਪਰੋਕਤ ਦੋਵੇਂ ਵੀਚਾਰ ਅਸਲੀਅਤ ਦੀ ਕਸਵੱਟੀ ਤੇ ਪੂਰੇ ਨਹੀਂ ਉਤਰਦੇ । ਅਸੀਂ ਪਿਛੇ ਦਸ ਆਏ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਪ੍ਰਚਾਰਕ ਦੌਰਿਆਂ ਸਮੇਂ ਪਹਿਲੇ ਹੋ ਚੁਕੇ ਤੇ ਸਮਕਾਲੀ ਭਗਤਾਂ ਦੀ ਬਾਣੀ ਆਪਣੇ ਹੱਥੀਂ ਇੱਕਤਰ ਕੀਤੀ ਤੇ ਆਪਣੀ ਰਚੀ ਬਾਣੀ ਵਿਚ ਸ਼ਾਮਲ ਕਰਕੇ ਆਪ ਸੰਭਾਲ ਕੀਤੀ । ਬਾਣੀ ਦਾ ਇਹ ਖਜ਼ਾਨਾ ਦੂਸਰੇ, ਤੀਸਰੇ ਤੇ ਚੌਥੇ ਗੁਰੂ ਜੀ ਦੀ ਰਾਹੀਂ ਉਹਨਾਂ ਦੀ ਰਚੀ ਹੋਈ ਬਾਣੀ ਸਮੇਤ ਗੁਰੂ ਅਰਜਨ ਦੇਵ ਜੀ ਪਾਸ ਪਹੁੰਚਿਆ । ਇਸ ਲਈ ਭਗਤਾਂ ਦੀਆਂ ਆਤਮਾਵਾਂ ਨੂੰ ਸਦ ਕੇ ਬਾਣੀ ਲਿਖਾਣੀ ਜਾਂ ਉਹਨਾਂ ਦੇ ਨਾਮ ਪਰ ਆਪ ਬਾਣੀ ਦੇਣੀ, ਇਹ ਦੋਵੇਂ ਵੀਚਾਰ ਦਲੀਲ ਰਹਿਤ ਤੇ ਅਸਲੀਅਤ ਤੋਂ ਬਹੁਤ ਦੁਰੇਡੇ ਹਨ ।

ਕਈ ਸੱਜਣ ਭਗਤਾਂ ਨੂੰ ਵੈਸ਼ਨਵ, ਅਵਤਾਰ ਵਾਦੀ, ਮੂਰਤੀ ਪੂਜਾ ਜਾਂ ਬ੍ਰਾਹਮਣੀ ਕਰਮ ਕਾਂਡਾਂ ਤੋਂ ਪ੍ਰਭਾਵਤ ਹੋਇਆ ਸਮਝਦੇ ਹਨ ਤੇ ਕਈ ਅਣਜਾਨ ਲਿਖਾਰੀਆਂ ਨੇ ਇਸੇ ਕਿਸਮ ਦੇ ਵਿਚਾਰ ਆਪਣੀਆਂ ਪੁਸਤਕਾਂ ਵਿੱਚ ਲਿਖ ਵੀ ਦਿਤੇ ਹਨ ।

ਆਮ ਲਿਖਾਰੀ ਜਿਨ੍ਹਾਂ ਨੇ ਭਗਤਾਂ ਦੀ ਬਾਣੀ ਨੂੰ ਵੀਚਾਰ ਸਹਿਤ ਨਹੀਂ ਪੜ੍ਹਿਆ, ਉਹਨਾਂ ਦੀਆਂ ਲਿਖਤਾਂ ਵਿਚੋਂ ਹੀ ਐਸਾ ਟਪਲਾ ਲਗਦਾ ਪ੍ਰਤੀਤ ਹੁੰਦਾ ਹੈ । ਜਦੋਂ ਅਸੀਂ ਭਗਤਾਂ ਦੀ ਬਾਣੀ ਨੂੰ ਖੋਜਦੇ ਤੇ ਵੀਚਾਰ ਸਹਿਤ ਪੜ੍ਹਦੇ ਹਾਂ ਤਾਂ ਸੋਝੀ ਆਉਂਦੀ ਹੈ ਕਿ ਭਗਤਾਂ ਦਾ ਜੀਵਨ ਗੁਰਮਤਿ ਦੀ ਕਸੌਟੀ ਉਤੇ ਪੂਰਾ ਉਤਰਦਾ ਹੈ ਤੇ ਭਗਤ ਬਾਣੀ ਦੀ ਵੀਚਾਰਧਾਰਾ, ਗੁਰਮਤਿ ਵੀਚਾਰਧਾਰਾ ਨਾਲ ਬਿਲਕੁਲ ਮੇਲ ਖਾਂਦੀ ਹੈ । ਜੇ ਭਗਤਾਂ ਦੇ ਜੀਵਨ ਕਰਮਕਾਂਡੀ ਹੁੰਦੇ ਤਾਂ ਉਹ ਬ੍ਰਾਹਮਣੀ ਕਰਮਕਾਂਡਾਂ ਦਾ ਬੁਰੀ ਤਰਾਂ ਬਖੀਆ ਨਾ ਉਧੇੜਦੇ, ਜੋ ਉਹਨਾਂ ਆਪਣੀ ਬਾਣੀ ਵਿੱਚ

ਉਧੇੜਿਆ ਹੈ । ਗੁਰੂ ਨਾਨਕ ਸਾਹਿਬ ਨੇ ਉਹਨਾਂ ਭਗਤਾਂ ਦੀ ਬਾਣੀ ਹੀ ਇਕੱਠੀ ਕੀਤੀ ਸੀ । ਜੋ ਗੁਰਮਤਿ ਵੀਚਾਰਧਾਰਾ ਨਾਲ ਮੇਲ ਖਾਣ ਵਾਲੇ ਸਨ । ਭਗਤਾਂ ਦੀ ਆਪਣੀ ਬਾਣੀ ਵਿਚਲੇ ਸਪਸ਼ਟ ਸਿਧਾਂਤਾ ਦੇ ਹੁੰਦਿਆਂ ਉਨ੍ਹਾਂ ਨੂੰ ਵੈਸ਼ਨਵ, ਮੂਰਤੀ ਪੂਜਾ ਜਾਂ ਕਰਮਕਾਂਡੀ ਸਮਝਣਾ ਆਪਣੀ ਅਗਿਆਨਤਾ ਨੂੰ ਜ਼ਾਹਰ ਕਰਨਾ ਤੇ ਭਗਤਾਂ ਨਾਲ ਸਰਾਸਰ ਵਧੀਕੀ ਕਰਨਾ ਹੈ । ਇਸ ਤਰ੍ਹਾਂ ਗੁਰੂ ਸਾਹਿਬ ਉਤੇ ਵੀ ਵੱਡਾ ਦੋਸ਼ ਆਉਂਦਾ ਹੈ ਕਿ ਉਹਨਾਂ ਕਰਮਕਾਂਡਾ ਤੇ ਮੂਰਤੀ ਪੂਜ ਭਗਤਾਂ ਦੀ ਬਾਣੀ ਨੂੰ ਗੁਰੂ ਗਰੰਥ ਸਾਹਿਬ ਵਿਚ ਕਿਉਂ ਥਾਂ ਦਿਤੀ । ਜਦੋਂ ਕਿ ਕਾਹਨਾ, ਪੀਲੂ, ਛੱਜੂ ਸ਼ਾਹ ਹੁਸੈਨ ਆਦਿ ਦੀ ਰਚਨਾ ਨੂੰ ਗੁਰੂ ਸਾਹਿਬ ਨੇ ਇਸੇ ਲਈ ਅਪ੍ਰਵਾਨ ਕਰ ਦਿਤਾ ਸੀ ਕਿਉਂਕਿ ਉਹ ਗੁਰਮਤਿ ਵੀਚੀਰਧਾਰਾ ਨਾਲ ਮੇਲ ਨਹੀਂ ਸੀ ਖਾਂਦੀ । ਭਗਤ ਬਾਣੀ ਦੇ ਉਚੇ ਸੁਚੇ ਸਿਧਾਂਤਾ ਨੂੰ ਵਿਗਾੜਨ ਵਾਲੀ ਪੁਸਤਕ 'ਭਗਤਮਾਲਾ' ਦੀਆਂ ਕਥਾਵਾਂ ਨੇ ਹੀ ਇਹ ਖੌਰੂ ਪਾਇਆ ਹੈ, ਇਸ ਤੋਂ ਆਪ ਬਚਣ ਤੇ ਹੋਰਨਾਂ ਨੂੰ ਸਾਵਧਾਨ ਕਰਨ ਦੀ ਵਧੇਰੇ ਲੋੜ ਹੈ ।

## ਕੀ ਗੁਰਬਾਣੀ ਵੇਦਾਂ ਦਾ ਤਤ ਸਾਰ ਹੈ ?

ਗੁਰਬਾਣੀ ਨੂੰ ਗਹੁ ਨਾਲ ਨਾ ਪੜ੍ਹਨ ਦਾ ਹੀ ਨਤੀਜਾ ਹੈ ਜੋ ਕਈ ਅਖੌਤੀ ਪ੍ਰਚਾਰਕ ਗੁਰਬਾਣੀ ਨੂੰ ਵੇਦਾਂਤ ਦੀ ਰੋਸ਼ਨੀ ਚ ਲੈਂਦੇ ਜਾਂ ਪੇਸ਼ ਕਰਦੇ ਹਨ । ਕਈ ਆਦਮੀ ਸੂਫੀ ਮਤ ਤੇ ਇਸਲਾਮ ਦੀ ਰੌਸ਼ਨੀ ਵਿਚ ਕਥਨ ਕਰਦੇ ਹਨ । ਹਕੀਕਤ ਇਹ ਹੈ ਕਿ ਸਤਿਗੁਰੂਆਂ ਨੇ ਆਪਣੇ ਸੁਤੰਤਰ ਵਿਚਾਰ ਦਿਤੇ ਹਨ । ਪੁਰਾਣੇ ਅਸਰਾਂ ਨੂੰ ਨਹੀਂ ਕਬੂਲਿਆ । ਵੇਦਾਂਤ ਅਨੁਸਾਰ ਮਾਇਆ ਤੋਂ ਸ੍ਰਿਸ਼ਟੀ ਬਣੀ ਹੈ ਪਰ ਗੁਰਬਾਣੀ, ਅਕਾਲ ਪੁਰਖ ਨੂੰ ਸ੍ਰਿਸ਼ਟੀ ਦਾ ਕਰਤਾ ਮੰਨਦੀ ਹੈ . ਵੇਦਾਂਤ-'ਅਹੰ ਬ੍ਰਹਮਸਮਿ,-'ਮੈਂ ਹੀ ਬ੍ਰਹਮ ਹਾਂ,' ਪਰ ਜ਼ੋਰ ਦਿੰਦਾ ਹੈ ਪਰੰਤੂ ਗੁਰਬਾਣੀ ਦਸਦੀ ਹੈ :-

ਤੂੰ ਸਦਾ ਸਲਾਮਤਿ ਨਿਰੰਕਾਰ ॥

ਗੁਰਬਾਣੀ ਦਾ ਸਿਧਾਂਤ ਹੈ, ਮੈਂ' ਅਤੇ 'ਮੇਰਾ' ਵਿਚ ਅਗਿਆਨ ਹੈ । ਤੂੰ ਅਤੇ ਤੇਰਾ ' ਵਿਚ ਗਿਆਨ ਹੈ । ਵੇਦਾਂਤ ਨੂੰ ਭਾਰਤੀ ਫਿਲਾਸਫੀ ਦਾ ਨਿਚੋੜ ਸਮਝਿਆ ਜਾਂਦਾ ਹੈ ਪਰ ਭਾਈ ਗੁਰਦਾਸ ਜੀ ਦਸਦੇ ਹਨ ਕਿ ਮਹਾਰਿਸ਼ੀ ਬਿਆਸ ਨੂੰ ਵੇਦਾਂਤ ਦਰਸ਼ਨ ਲਿਖਣ ਦੇ ਬਾਦ ਵੀ ਆਤਮਕ ਸ਼ਾਂਤੀ ਪ੍ਰਾਪਤ ਨਾ ਹੋਈ :-

ਤ੍ਰਿਪਤਿ ਨ ਆਈ ਵੇਦ ਮਥਿ, ਅਗਨੀ ਅੰਦਰ ਤਪਤ ਤਪਾਯਾ ॥ (ਵਾਰ ੧-੧੧)

ਵੇਦਾਂਤ ਵਾਹਿਗੁਰੂ ਨੂੰ ਕਰਤਾ ਪੁਰਖ ਨਹੀਂ ਮੰਨਦਾ, ਗੁਰਬਾਣੀ ਅਕਾਲ ਪੁਰਖ ਨੂੰ ਕਰਤਾ ਪੁਰਖ ਮੰਨਦੀ ਹੈ । ਵੇਦਾਂਤ ਨਿਰੀ ਫੋਕੀ ਫਿਲਾਸਫੀ ਦੇਂਦਾ ਹੈ, ਗੁਰਬਾਣੀ ਆਤਮ ਰਸ ਨਾਲ ਭਰੀ ਹੋਈ ਸ਼ਰਧਾ ਅਤੇ ਭਗਤੀ । ਫੋਕਾ ਵੇਦਾਂਤ ਹਉਮੈ ਪੈਦਾ ਕਰਦਾ ਹੈ, ਪਰ ਗੁਰਬਾਣੀ ਆਤਮ ਸਮਰਪਨ ਦਸਦੀ ਹੈ । ਵੇਦਾਂ ਵਿਚ ਫੋਕੇ ਕਰਮ ਕਾਂਡਾਂ ਤੇ ਵਿਅਰਥ ਜਪਾਂ ਤਪਾਂ ਹੋਮ ਯਗਾਂ ਦਾ ਵਰਨਣ ਹੈ ਪਰ ਗੁਰਬਾਣੀ ਵਿੱਚ ਇਹਨਾਂ ਕਰਮ ਕਾਂਡਾ ਦਾ ਮੁਕੰਮਲ ਖੰਡਨ ਹੈ । ਇਸ ਲਈ ਇਹ ਕਹਿਣਾ ਬਿਲਕੁਲ ਨਿਰਮੂਲ ਹੈ ਕਿ ਗੁਰਬਾਣੀ ਵੇਦਾਂ ਦਾ ਤਤ ਸਾਰ ਹੈ ਜਾਂ ਵੇਦਾਂਤ ਤੋਂ ਪ੍ਰਭਾਵਤ ਹੋ ਕੇ ਲਿਖੀ ਗਈ ਹੈ ।

## ਨੌ ਧੁਨਾਂ :-

ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਵਿਚ ਜਿਥੇ ਸੰਗੀਤ ਵਿਚ ਕਮਾਲ ਕੀਤਾ ਹੈ, ਨਾਲ ਹੀ ਬੀਰ ਰਸ ਪੈਦਾ ਕਰਨ ਲਈ ਪਰਉਪਕਾਰੀ ਸੂਰਬੀਰ, ਤੇ ਪੁਰਸ਼ਾਂ ਦੇ ਨਾਵਾਂ ਦੀਆਂ ਵਾਰਾਂ ਤੇ ਢੰਗ ਪਰ ਗਾਉਣ ਲਈ ਸ੍ਰੀ ਗੁਰ ਅਰਜਨ ਦੇਵ ਜੀ ਨੇ ਨੌ ਧੁਨਾਂ ਚੜ੍ਹਾਈਆਂ ਹਨ । ਪਰ ਅਬਦੁਲ ਨਥੇ ਤੇ ਹੋਰ ਢਾਡੀਆਂ ਪਾਸੋਂ ਗਵਾਈਆਂ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਨੇ ਹਨ, ਜਿਨ੍ਹਾਂ ਸਿੱਖ ਪੰਥ ਨੂੰ ਸੂਰਬੀਰਤਾ ਤੇ ਸੰਤ ਸਿਪਾਹੀ ਹੋਣ ਦੀ ਗੁੜ੍ਹਤੀ ਦਿਤੀ । ਨੌ ਧੁਨਾਂ ਇਸ ਪ੍ਰਕਾਰ ਹਨ :-

(੧) ਵਾਰ ਮਾਝ ਕੀ ਸਲੋਕ ਮ:੧ ਮਲਕ ਮੁਰੀਦ ਚੰਦ੍ਰਹੜਾ ਸੋਹੀਆ ਕੀ ਧੁਨਿ ।
(੨) ਗਉੜੀ ਕੀ ਵਾਰ ਮ: ੫ ਰਾਇਕਮਾਲ ਦੀ ਮੌਜਦੀ ਕੀ ਧੁਨਿ ।
(੩) ਵਾਰ ਆਸਾ ਮ: ੧ ਟੁੰਡੇ ਅਸਰਾਜੇ ਕੀ ਧੁਨਿ ।
(੪) ਗੂਜਰੀ ਕੀ ਵਾਰ ਮ: ੩, ਸਿਕੰਦਰ ਬਿਰਾਹਮ ਕੀ ਧੁਨਿ ।
(੫) ਵਡਹੰਸ ਦੀ ਵਾਰ ਮ: ੪, ਲਲਾ ਬਹਿਲੀਮਾ ਕੀ ਧੁਨਿ ।
(੬) ਰਾਮਕਲੀ ਵਾਰ :੩, ਜੋਧੇ ਵੀਰੈ ਪੂਰਬਾਣੀ ਕੀ ਧੁਨਿ ।
(੭) ਸਾਰੰਗ ਕੀ ਵਾਰ ਮ: ੪, ਰਾਇ ਮਹਮੇ ਹਸਨੇ ਕੀ ਧੁਨਿ ।
(੮)ਵਾਰ ਮਲਾਰ ਮ: ੧, ਰਾਣੇ ਕੈਲਾਸ ਤਥਾ ਮਾਲ ਦੇਉ ਕੀ ਧੁਨਿ ।
(੯) ਕਾਨੜੇ ਕੀ ਵਾਰ ਮ:੪, ਮੂਸੇ ਕੀ ਵਾਰ ਕੀ ਧੁਨਿ ।

## ਕਰਤਾਰਪੁਰ ਵਾਲੀ ਬੀੜ

ਸ੍ਰੀ ਗੁਰੂ ਗਰੰਥ ਸਾਹਿਬ ਦੀ ਸਭ ਤੋਂ ਪਹਿਲੀ ਬੀੜ ਉਹ ਹੈ, ਜੋ ਪੰਚਮ ਪਾਤਸਾਹ ਨੇ ਸ੍ਰੀ ਰਾਮਸਰ ਬੈਠਕੇ ਭਾਈ ਗੁਰਦਾਸ ਜੀ ਪਾਸੋਂ ਲਿਖਵਾਈ । ਇਸ ਦਾ ਮੂਲ ਮੰਤ੍ਰ ਸਤਿਗੁਰਾਂ ਨੇ ਆਪ ਲਿਖਿਆ ਹੈ । ਇਸ ਨੂੰ **ਕਰਤਾਰ ਪੁਰ ਵਾਲੀ ਬੀੜ** ਕਹਿੰਦੇ ਹਨ । ਇਸ ਵਿੱਚ ਪ੭ਪ੧ ਸ਼ਬਦ ਦਰਜ ਹਨ । ਇਸਦੇ ਪਤਰੇ ੯੭ਪ ਹਨ । ਇਸਦੇ ਪੰਨਾ ਪ੪੨ ਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਦਸਤਖਤ ਹਨ । ਇਹ ਧੀਰ ਮਲ ਦੀ ਸੰਤਾਨ ਪਾਸ ਹੈ । ਸ੍ਰੀ ਕਰਤਾਰ ਪੁਰ ਦੀ ਬੀੜ ਵਿਚ ਆਸਾ ਰਾਗ ਦੇ ਕਬੀਰ ਜੀ ਦੇ ਸ਼ਬਦ (੧) 'ਰਹੁ ਰਹੁ ਰੀ ਬਹੁਰੀਆਂ' (੨) 'ਕਰਵਤ ਭਲਾ ਨਾ ਕਰਵਟ ਤੇਰੀਂ ਮਧੱ ਵਿਚ 'ਦੇਖੋ ਲੋਗਾ ' ਦੇ ਸ਼ਬਦ ੩ਪ ਪਰ ਹੜਤਾਲ ਫੇਰੀ ਹੋਈ ਹੈ । ਮਾਰੂ ਵਿੱਚ ਮੀਰਾਂ ਬਾਈ ਦਾ ਇੱਕ ਸ਼ਬਦ ਲਿਖ ਕੇ ਕਲਮ ਨਾਲ ਕਟਿਆ ਹੋਇਆ ਹੈ ।

ਇਕ ਖਿਆਲ ਪ੍ਰਚਲਤ ਹੈ ਕਿ ਬੀੜ ਵਿੱਚ ਪੰਚਮ ਪਾਤਸ਼ਾਹ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਲਈ ਪਤਰੇ ਖਾਲੀ ਛਡੇ ਹੋਏ ਸਨ, ਇਹ ਠੀਕ ਨਹੀਂ । ਕਿਉਂ ਕਿ ਪੱਤਰੇ ਅਜੇਹੀ ਥਾਂ ਤੇ ਹਨ ਜਿਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਨਹੀਂ ਹੋ ਸਕਦੀ । ਜਿਹਾ ਕਿ ਪੰਨਾ ੬੦ ਦਾ ਇੱਕ ਪਾਸਾ ਖਾਲੀ ਅਤੇ ਸ੍ਰੀ ਰਾਗ ਵਿਚ ਪੰਜਵੇਂ ਸਤਿਗੁਰੂ ਦੀ ਬਾਣੀ ਵਿੱਚ ਤਿੰਨ ਪਤਰੇ ਖਾਲੀ ਹਨ । ਨੌਵੇਂ ਮਹਲੇ ਦੇ ਸਲੋਕਾਂ ਲਈ ਕੋਈ ਪਤ੍ਰਾ ਖਾਲੀ ਨਹੀਂ । ਜਦੋਂ ਭਾਈ ਗੁਰਦਾਸ ਜੀ ਨੇ 'ਆਦਿ ਬੀੜ' ਲਿਖਣੀ ਸ਼ੁਰੂ ਕੀਤੀ ਸੀ, ਉਹ ਆਪਣੇ ਸਾਹਮਣੇ ਪਏ ਹਰੇਕ 'ਰਾਗ' ਦੀ ਸੱਮੁਚੀ ਬਾਣੀ ਦਾ ਅੰਦਾਜ਼ਾ ਲਾ ਕੇ ਕੋਰੇ ਵਰਕਿਆਂ ਦੀ ਇੱਕ ਥੱਬੀ (ਜੁਜ਼) ਸੀਉਂ ਲੈਂਦੇ ਸਨ ।

ਇਹ ਜਾਂਚ ਲੈਂਦੇ ਸਨ ਕਿ ਵਰਕੇ ਘਟਣ ਨਾ, ਵਧ ਜਾਣ ਵਿੱਚ ਕੋਈ ਹਰਜ਼ ਨਹੀਂ । ਇਸ ਤਰ੍ਹਾਂ ਛੋਟੇ ਵੱਡੇ ਆਕਾਰ ਦੀਆਂ ਥੱਬੀਆਂ (ਜੁਜ਼ਾਂ) ਬਣਦੀਆਂ ਗਈਆ । ਜੋ ਵਰਕੇ ਥੱਬੀ ਦੇ ਅਖੀਰ ਤੇ ਬਚ ਜਾਂਦੇ ਰਹੇ, ਉਹ ਕੋਰੇ ਹੀ ਛਡੇ ਗਏ ।

ਕਰਤਾਰਪੁਰ ਵਾਲੀ ਬੀੜ ਸੰਬੰਧੀ ਵੀ ਕਈ ਅਜੋਕੇ ਖੋਜੀ ਵਿਦਵਾਨ ਕਈ ਸ਼ੰਕੇ ਕਰ ਰਹੇ ਹਨ ਕਿ ਇਹ ਬੀੜ ਉਹ ਨਹੀਂ ਜੋ ਗੁਰੂ ਅਰਜਨ ਦੇਵ ਜੀ ਨੇ ਲਿਖਵਾਈ ਸੀ । ਇਸ ਪਾਸੇ ਗੁਰੂ-ਪੰਥ ਨੂੰ ਫੌਰੀ ਧਿਆਨ ਦੇਣ ਦੀ ਲੋੜ ਹੈ ।

## ਦਮਦਮੇ ਵਾਲੀ ਬੀੜ

ਸੰਮਤ ੧੭੬੨-੬੩ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮੇ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਭਾਈ ਮਨੀ ਸਿੰਘ ਜੀ ਸ਼ਹੀਦ ਪਾਸੋਂ ਜੋ ਬੀੜ ਲਿਖਵਾਈ, ਉਹ ਦਮਦਮੇ ਦੀ ਬੀੜ ਦੇ ਨਾਂ ਤੋਂ ਪ੍ਰਸਿਧ ਹੈ । ਇਸ ਬੀੜ ਦੇ ਉਤਾਰੇ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਕੀਤੇ ਸਨ । ਅੱਜ ਕਲ ਜੋ ਬੀੜਾਂ ਪ੍ਰਚਲਤ ਹਨ, ਇਹ ਦਮਦਮੇ ਵਾਲੀ ਬੀੜ ਦਾ ਉਤਾਰਾ ਹਨ । ਰਵਾਇਤ ਹੈ ਕਿ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਤੇ ਵੱਡੇ ਘਲੂਘਾਰੇ ਦੇ ਸਮੇਂ ਇਹ ਬੀੜ ਕਿਤੇ ਜਾਂਦੀ ਰਹੀ ।

## ਗੁਰਬਾਣੀ ਦੇ ਸ਼ੁਧ ਪਾਠ ਦੀ ਮਹੱਤਤਾ :

1) ਇਕ ਦਿਨ ਛੇਵੇਂ ਪਾਤਸ਼ਾਹ ਦੀਵਾਨ ਵਿੱਚ ਬੈਠੇ ਹੋਏ ਸਨ । ਸੰਗਤ ਜੁੜੀ ਹੋਈ ਸੀ । ਹਜ਼ੂਰ ਨੇ ਬਚਨ ਕੀਤਾ : "ਸੰਗਤ ਵਿਚ ਕੋਈ ਅਜਿਹਾ ਸਿੱਖ ਹੈ, ਜੋ ਸਾਨੂੰ ਜਪੁਜੀ ਦਾ ਸ਼ੁਧ ਪਾਠ ਸੁਣਾਵੇ ? "

ਹਾਫ਼ਜ਼ਾਬਾਦ ਨਿਵਾਸੀ ਭਾਈ ਗੁਪਾਲੇ ਨੇ ਖੜੇ ਹੋ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੇ ਆਪ ਦੀ ਆਗਿਆ ਹੋਵੇ ਤਾਂ ਦਾਸ ਪਾਠ ਸੁਨਾਉਣ ਲਈ ਹਾਜ਼ਰ ਹੈ ।"

ਗੁਰੂ ਜੀ ਨੇ ਉੱਤਰ ਦਿਤਾ, " ਭਾਈ ਗੁਪਾਲਾ, ਇੱਕ ਮਨ ਹੋਕੇ ਸ਼ੁਧ ਪਾਠ ਕਰਨਾ, ਜੋ ਵਸਤੂ ਮੰਗੇਗੇ, ਉਹੋ ਮਿਲੇਗੀ ।"

ਭਾਈ ਗੁਪਾਲੇ ਨੇ ਪਾਠ ਸ਼ੁਰੂ ਕੀਤਾ । ਜਿਉਂ ਜਿਉਂ ਉਹ ਪਾਠ ਕਰਦਾ ਗਿਆ, ਮਹਾਰਾਜ ਸਿੰਘਾਸਣ ਖਾਲੀ ਕਰਦੇ ਗਏ । ਜਦ ਅੰਤ ਵਿੱਚ ਗਿਆ ਤਾਂ ਉਸ ਦੀ ਸੁਰਤ ਕੁਝ ਡੋਲ ਗਈ । ਗੁਪਾਲੇ ਦੇ ਮਨ ਵਿੱਚ ਖਿਆਲ ਆਇਆ, "ਕਿਹਾ ਚੰਗਾ ਹੋਵੇ ਕਿ ਸਤਿਗੁਰੂ ਸ਼ੁਧ ਪਾਠ ਦੇ ਬਦਲੇ ਇੱਕ ਘੋੜਾ ਬਖਸ਼ਸ਼ ਕਰਨ ।"

ਜਪੁਜੀ ਦਾ ਪਾਠ ਸਮਾਪਤ ਹੋਣ ਪਰ ਛੇਵੇਂ ਪਾਤਸ਼ਾਹ ਨੇ ਬਚਨ ਕੀਤਾ, " ਭਾਈ ਗੋਪਾਲਾ, ਅਸੀਂ ਗੁਰਬਾਣੀ ਦੇ ਪਾਠ ਬਦਲੇ ਤੇਰੇ ਲਈ ਆਪਣਾ ਸਿੰਘਾਸਨ ਖਾਲੀ ਕਰ ਰਹੇ ਸਾਂ, ਤੈਨੂੰ ਆਪਣੇ ਬਰਾਬਰ ਬਿਠਾਣਾ ਸੀ, ਪਰ ਤੂੰ ਦਿਲੋਂ ਘੋੜਾ ਮੰਗਿਆ ਹੈ, ਇਸ ਲਈ ਤੈਨੂੰ ਘੋੜਾ ਦਿਤਾ ਜਾਵੇਗਾ ।"

2) ਦਸਮ ਪਾਤਸ਼ਾਹ ਇਕ ਦਿਨ ਦੀਵਾਨ ਵਿੱਚ ਸਜੇ ਹੋਏ ਸਨ ਕਿ ਇੱਕ ਸਿੰਘ ਰਾਮਕਲੀ ਦਖਣੀ ਦੀ ਬਾਣੀ ਉਅੰਕਾਰ ਦਾ ਪਾਠ ਕਰ ਰਿਹਾ ਸੀ । ਉਸ ਨੇ ਪਾਠ ਕਰਦਿਆਂ ਤੁਕ ਪੜ੍ਹੀ :-

ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੂ ਸੂਰਾ ।

ਸ਼ੁਧ ਪਾਠ ਕੈ ਜਾਣੈ ਗੁਰ ਸੂਰਾ ਸੀ । ਇਹ ਅਸ਼ੁਧ ਪਾਠ ਸੁਣ ਕੇ ਮਹਾਰਾਜ ਬਹੁਤ ਖਫ਼ਾ ਹੋਏ । ਆਪ ਨੇ ਸਿੱਖ ਨੂੰ ਸਮਝਾਇਆ ਕਿ 'ਕੇ ਅਤੇ ਕੈਂ ਦੇ ਉਚਾਰਣ ਨਾਲ ਹੀ ਸ਼ਬਦ ਦੇ ਅਰਥਾਂ ਵਿੱਚ ਬੜਾ ਫਰਕ ਪੈ ਜਾਂਦਾ ਹੈ । 'ਕੇ ਜਾਣੇਂ ਦਾ ਅਰਥ ਹੈ ਕੀ ਜਾਣਦਾ ਹੈ ? 'ਕੈ ਜਾਣੈਂ ਦਾ ਅਰਥ ਹੈ- ਜਾਂ ਗੁਰੂ ਸੂਰਮਾ ਜਾਣਦਾ ਹੈ । ਭਾਵ ਇਹ ਕਿ ਕਰਤਾ ਪੁਰਖ ਦੀ ਮਿਤ ਨੂੰ ਜਾਂ ਉਹ ਆਪ ਜਾਣਦਾ ਹੈ, ਜਾਂ ਪੂਰਨ ਗੁਰੂ ਜੋ ਵਾਹਿਗੁਰੂ ਵਿਚ ਲੀਨ ਹੁੰਦਾ ਹੈ । ਅਸ਼ੁਧ ਪਾਠ ਕਰਨ ਦੇ ਨਾਲ ਸ਼ਬਦ ਦਾ ਭਾਵ ਹੀ ਉਲਟ ਜਾਂਦਾ ਹੈ । ਇਹ ਸਮਝ ਕੇ ਸਤਿਗੁਰੂ ਜੀ ਨੇ ਬਚਨ ਕੀਤਾ :-

ਸਿਖਹੁ ਸੁਨਹੁ ਸੀਖ ਇਹੁ ਮੇਰੀ । ਬਾਨੀ ਪਢਹੁ ਸ਼ੁਧ ਗੁਰ ਕੇਰੀ ।।
ਪਢੇ ਮਹਾਤਮ ਲਹੇ ਬਿਸਾਲ । ਹਲਤ ਪਲਤ ਮਹਿ ਹੋਇ ਨਿਹਾਲ ।।
ਜੇ ਅਸ਼ੁਧ ਹੈ ਪਢੀਐ ਸ਼ੁਧ ਕਰ । ਬਿਗਰੀ ਵਸਤ ਸੁਧਰਹਿ ਜਿਮਕਰ ।।

(ਸੂ. ਪ੍ਰ. ਰੁਤ ੩-੩੪)

ਜੇ ਗੁਰਬਾਣੀ ਨੂੰ ਧਿਆਨ ਨਾਲ ਨਾ ਪੜ੍ਹੀਏ ਤਾਂ ਸ਼ਬਦਾਂ ਦਾ ਉਚਾਰਨ ਤੇ ਅਰਥ ਗਲਤ ਹੋ ਜਾਂਦਾ ਹੈ ।

ਹੇਠਾਂ ਕੁਝ ਕੁ ਵੰਨਗੀਆਂ ਦੇਂਦੇ ਹਾਂ :

| | |
|---|---|
| ੧. ਮੇਰੋ ਸੁੰਦਰੁ ਕਹਹੁ ਮਿਲੈ ਕਿਤੁ 'ਗਲੀ' ।। | (ਪੰਨਾ ੫੨੭) |
| ੨. 'ਗਲੀਂ' ਜਿਨ੍ਹਾਂ ਜਪਮਾਲੀਆਂ ਲੋਟੇ ਹਥਿ 'ਨਿਬਗ'।। | (ਪੰਨਾ੪੭੬) |
| ੩. 'ਗਲੀਂ' ਭਿਸਤਿ ਨਾ ਜਾਈਐ, ਛੁਟੈ ਸਚੁ ਕਮਾਇ ।। | (ਪੰਨਾ ੧੪੧) |

ਤੁਕ ਨੰਬਰ (੧) ਵਿੱਚ 'ਗਲੀ' ਸ਼ਬਦ ਦਾ ਅਰਥ ਹੈ ਘਰਾਂ ਦੇ ਨੇੜੇ ਦਾ ਤੰਗ ਰਸਤਾ ਜਾਂ ਵੀਹੀ । ਇਥੇ 'ਗਲੀ' ਦਾ ਉਚਾਰਣ ਅੱਧਕ ਲਗਾ ਕੇ ਨਹੀਂ ਕਰਨਾ । ਉਚਾਰਨ ਹੋਵੇਗਾ -'ਗਲੀ' ।

ਤੁਕ ਨੰਬਰ (੨) ਵਿਚ 'ਗਲੀਂ' ਸ਼ਬਦ ਦਾ ਅਰਥ ਹੈ ਗਲਾਂ ਵਿਚ । ਏਥੇ ਉਚਾਰਨ ਸਮੇਂ ਅੱਧਕ ਦਾ ਉਚਾਰਨ ਨਹੀਂ ਕਰਨਾ, ਪਰ ਲੱਲੇ ਦੀ ਬਿਹਾਰੀ ਨਾਲ ਬਿੰਦੀ ਦਾ ਉਚਾਰਨ ਕਰਨਾ ਹੈ । ਉਚਾਰਨ ਹੋਵੇਗਾ -'ਗਲੀਂ' ।

ਤੁਕ ਨਬੰਰ (੩) ਵਿਚ ਆਏ 'ਗਲੀਂ' ਸ਼ਬਦ ਦਾ ਅਰਥ ਹੈ, 'ਗੱਲਾਂ ਨਾਲ ' । ਉਚਾਰਨ ਸਮੇਂ ਗਲੀ ਸ਼ਬਦ ਤੇ ਅੱਧਕ ਵੀ ਲਾਉਣੀ ਹੈ ਤੇ ਲੱਲੇ ਦੀ ਬਿਹਾਰੀ ਨਾਲ ਬਿੰਦੀ ਦਾ ਉਚਾਰਨ ਵੀ ਕਰਨਾ ਹੈ । ਸ਼ੁਧ ਉਚਾਰਨ ਹੋਵੇਗਾ, ਗੱਲੀਂ ।

ਇਸੇ ਤਰ੍ਹਾਂ ਪਾਠ ਕਰਨ ਲਗਿਆਂ ਜੇ ਠੀਕ ਥਾਵਾਂ ਤੇ ਬਿਸ੍ਰਾਮ ਨਾ ਦਿਤਾ ਜਾਏ ਤਾਂ ਪਾਠ ਤੇ ਅਰਥ ਦੋਵੇਂ ਗਲਤ ਹੋ ਜਾਂਦੇ ਹਨ । ਜਿਵੇਂ ਹੇਠ ਲਿਖੀ ਤੁਕ ਨੂੰ ਵੇਖੋ :-

ਗੁਰੂ ਅਰਜਨ, ਘਰਿ ਗੁਰੂ ਰਾਮਦਾਸ, ਭਗਤ ਉਤਰਿ ਆਯਉ ।। (੧੪੦੭) ਅਰਥ ਬਣਦਾ ਹੈ ਕਿ ਗੁਰੂ ਅਰਜਨ ਦੇਵ ਜੀ, ਗੁਰੂ ਰਾਮਦਾਸ ਜੀ ਦੇ ਘਰ, ਭਗਤ ਰੂਪ ਅਵਤਾਰ ਧਾਰ

ਕੇ ਆਏ ਹਨ, ਹੁਣ, ਜੇ ਕਰ ਘਰਿ ਤੋਂ ਬਾਅਦ ਵਿਸ਼ਰਾਮ ਦੇ ਦੇਈਏ ਤਾਂ ਅਰਥ ਹੋ ਜਾਵੇਗਾ ਗੁਰੂ ਅਰਜਨ ਸਾਹਿਬ ਦੇ ਘਰ, ਗੁਰੂ ਰਾਮਦਾਸ ਜੀ ਭਗਤ ਰੂਪ ਅਵਤਾਰ ਧਾਰ ਕੇ ਆਏ ਹਨ, ਜੋ ਕਿ ਨਿਰਾਰਥਕ ਤੇ ਅਰਥਾਂ ਦਾ ਅਨਰਥ ਹੈ ।

ਗੁਰਬਾਣੀ ਵਿੱਚ ਦੂਸਰੀਆਂ ਬੋਲੀਆਂ ਦੇ ਲਫ਼ਜ ਵੀ ਵਰਤੇ ਗਏ ਹਨ । ਜਿਨ੍ਹਾਂ ਦਾ ਉਚਾਰਨ ਉਹਨਾਂ ਬੋਲੀਆਂ ਦੀ ਸਾਹਿਤਕਾਰੀ ਦੇ ਨਿਯਮ ਅਨੁਸਾਰ ਹੀ ਕੀਤਾ ਜਾਣਾ ਯੋਗ ਹੈ । ਹੇਠ ਲਿਖੀਆਂ ਤੁਕਾਂ ਨੂੰ ਧਿਆਨ ਨਾਲ ਦੇਖੋ:-

੧. 'ਜਨ' ਪਿਸਰ ਪਦਰ ਬਿਰਾਦਰਾ ਕਸ ਨੇਸ ਦਸੰਤਗੀਰ ॥ (੭੨੧)
੨. 'ਜਨ' ਨਾਨਕ ਨਾਮੁ ਧਿਆਇਆ ॥ (ਪੰਨਾ ੬੨੬)
੩. ਨਾਵੈ ਧਉਲੇ ਉਭੇ ਸਾਹ ॥ (ਪੰਨਾ ੧੩੭)
੪. ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ (ਪੰਨਾ ੯੯੧)

ਤੁਕ ਨੰਬਰ (੧) ਵਿੱਚ 'ਜ਼ਨ' ਫਾਰਸੀ ਦਾ ਸ਼ਬਦ ਹੈ ਤੇ ਸ਼ੁੱਧ ਉਚਾਰਨ ਹੈ 'ਜ਼ਨ' ਇਸ ਦਾ ਅਰਥ ਹੈ, ਔਰਤ। ਪਰ ਤੁਕ ਨੰਬਰ (੨) 'ਜਨ' ਦਾ ਅਰਥ ਹੈ, ਸੇਵਕ, ਤੇ ਉਚਾਰਨ ਹੈ, ਜਨ ।

ਤੁਕ ਨੰਬਰ (੩) ਵਿੱਚ ਸਾਹ ਦਾ ਅਰਥ ਹੈ ਸਵਾਸ । ਉਚਾਰਨ ਹੈ, ਸਾਹ । ਪਰ ਤੁਕ ਨੰਬਰ (੪) ਵਿੱਚ ਸਾਹ, ਫਾਰਸੀ ਦਾ ਸ਼ਬਦ ਹੈ । ਅਰਥ ਹੈ, ਪਾਤਸ਼ਾਹ (ਸ਼ਾਹੂਕਾਰ ) । ਤੇ ਉਚਾਰਨ ਹੈ, ਸ਼ਾਹ ।

## ਸ਼ਬਦਾਂਤਿਕ ਲਗਾ ਮਾਤ੍ਰਾਂ ਦੀ ਮਹਤੱਤਾ :-

ਧਾਰਮਿਕ ਗਰੰਥਾਂ ਦੀ ਬਾਣੀ ਨੂੰ ਵਿਗਾੜਨ ਦਾ ਰਿਵਾਜ ਬਹੁਤ ਪੁਰਾਣਾ ਸੀ, ਇਸ ਲਈ ਸਤਿਗੁਰਾਂ ਨੇ ਬਾਣੀ ਨੂੰ ਸੁਰੱਖਯਤ ਰੱਖਣ ਲਈ ਲਗਾਂ ਮਾਤ੍ਰਾਂ ਦੀ ਵਰਤੋਂ ਖਾਸ ਨਿਯਮਾਂ ਅਨੁਸਾਰ ਕੀਤੀ । ਬਾਣੀ ਲਿਖਣ ਦਾ ਢੰਗ ਆਪਣਾ ਵਰਤਿਆ । ਕਈ ਅਣਜਾਣ ਇਹ ਖਿਆਲ ਕਰਦੇ ਹਨ ਕਿ ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਵਿੱਚ ਸ਼ਬਦਾਂ ਦੇ ਅੰਤ ਵਿੱਚ ਲਗੀਆਂ ਸਿਹਾਰੀਆਂ ਬਿਹਾਰੀਆਂ ਦਾ ਕੋਈ ਖਾਸ ਅਰਥ ਨਹੀ, ਐਵੇਂ ਹੀ ਲਗੀਆਂ ਹੋਈਆਂ ਹਨ । ਪਰ ਜੇ ਖੋਜ ਕਰੀਏ ਤਾਂ ਪਤਾ ਲਗਦਾ ਹੈ ਕਿ ਇਹ ਲਗਾਂ ਮਾਤ੍ਰਾਂ ਕਿਸੇ ਨਾ ਕਿਸੇ ਨਿਯਮ ਅਨੁਸਾਰ ਲਗੀਆਂ ਹੋਈਆਂ ਹਨ ਅਤੇ ਆਪਣੀ ਥਾਂ ਤੇ ਵਿਸ਼ੇਸ਼ ਅਰਥ ਰਖਦੀਆਂ ਹਨ ।

ਜਿਨ੍ਹਾਂ ਨਾਵਾਂ ਦੇ ਅੰਤ ਔਕੜ ਹੋਵੇ, ਉਹ ਆਮ ਕਰਕੇ ਇੱਕ ਵਚਨ ਹੁੰਦੇ ਹਨ । ਉਨ੍ਹਾਂ ਦਾ ਬਹੁਵਚਨ ਬਨਾਉਣ ਲਈ ਅੰਤਲੇ ਅੱਖਰ ਨਾਲੋਂ ਔਕੜ ਲਾਹ ਕੇ ਮੁਕਤਾ ਕੀਤਾ ਜਾਂਦਾ ਹੈ । ਜਿਹਾ ਕਿ ਨੇਹੁ ਤੋਂ ਨੇਹ । ਇਹਨਾਂ ਨਿਯਮਾਂ ਅਨੁਸਾਰ ਕੰਨਾ (ਾ) ਬਹੁਵਾਚਕ ਸ਼ਬਦਾਂ ਵਾਸਤੇ ਵਰਤਿਆ ਹੈ । ਚੰਦ ਤੋਂ ਚੰਦਾ 'ਜੇ ਸਉ ਚੰਦਾਂ ਉਗਵਹਿ', ਰਸ ਤੋਂ ਰਸਾ, ਬੰਧਨ ਤੋਂ ਬੰਧਨਾ, ਦਾਸ ਇਕ ਵਚਨ ਤੋਂ ਦਾਸਾ ਬਹੁਵਚਨ ਬਣਾਇਆ ਗਿਆ ਹੈ ।

ਕਿਸੇ ਚੀਜ਼ ਨਾਲ ਪਦਵੀ ਜਾਂ ਅਸਥਾਨ ਦਾ ਸੰਬੰਧ ਪ੍ਰਗਟ ਕਰਦੇ ਹੋਣ, ਉਹਨਾਂ ਦੇ ਅੰਤ ਵਿੱਚ ਸਿਹਾਰੀ ਜ਼ਰੂਰ ਆਉਂਦੀ ਹੈ । ਉਦਾਹਰਣ ਲਈ :

(੧) 'ਕਾਮਿ ਕ੍ਰੋਧਿ ਨਗਰ ਬਹੁ ਭਰਿਆ' ਕਾਮ ਅਤੇ ਕ੍ਰੋਧ ਨਾਲ ਨਗਰ ਭਰਿਆ ਹੋਇਆ ਹੈ ।

(੨) " ਭੈ ਵਿਚਿ ਧਰਤੀ ਦਬੀ ਭਾਰਿ " ਭਾਰ ਨਾਲ । ਕਾਮਿ, ਕ੍ਰੋਧਿ ਅਤੇ ਭਾਰਿ ਦੀਆਂ ਸਿਹਾਰੀਆਂ ਸੰਬੰਧ ਪ੍ਰਗਟ ਕਰਦੀਆਂ ਹਨ । ਇਸੇ ਤਰ੍ਹਾਂ ਬਿਹਾਰੀ (ੀ) ਬਹੁਵਚਨ ਨਾਵਾਂ ਦੇ ਅੰਤ ਵਿਚ ਸੰਬੰਧਕੀ ਅਰਥ ਦਿੰਦੀ ਹੈ । ਇਸ ਦੇ ਨਾਲ ਬਿੰਦੀ ਲਿਖੀ ਨਹੀ ਹੁੰਦੀ ਪਰ ਉਚਾਰਣ ਜਾਂ ਅਰਥ ਕਰਨ ਸਮੇਂ ਪੜ੍ਹੀ ਜਾਂਦੀ ਹੈ । ਉਦਾਹਰਣ ਲਈ :-

ਪੁਤ੍ਰੀ-ਪੁਤ੍ਰਾਂ ਨੇ : 'ਪੁਤ੍ਰੀ ਕਉਲ ਨ ਪਾਲਿਓ'। ਬਿਹਾਰੀ ਉਸ ਕਿਰਿਆ ਦੇ ਅੰਤ ਵਿੱਚ ਜਿਸਦੇ ਅਰਥ ਹੋਣ, ਮੈ ਕਰਾਂ, ਜਾਂ 'ਕਰਦਾ ਹਾਂ' ਲਈ ਵੀ ਆਉਂਦੀ ਹੈ, ਜਿਵੇਂ ਸੋਚੀ - ਮੈਂ ਸੁੱਚ ਰਖਾਂ - ਜੇ ਸੋਚੀ ਲਖਵਾਰ ।

ਔਂਕੜ (ੁ) ਸਾਧਾਰਣ ਭੂਤ ਕਾਲ (Past Tense) ਜਿਹਦੇ ਵਿੱਚ ਨਨਾ ਹੋਵੇ ਅਤੇ ਜਿਹੜਾ ਕਰਤਾ ਇਕ ਵਚਨ ਅਨਯ ਪੁਰਖ ਹੋਵੇ ਉਸ ਦੇ ਨਨੇ ਥਲੇ ਔਂਕੜ ਆਉਂਦੀ ਹੈ । ਬਖਸਿਅਨੁ-ਉਸ ਨੇ ਬਖਸ਼ੇ । 'ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ'।

ਦੁਲੈਂਕੜ ਕਿਸੇ ਨਾਂਵ ਨਾਲ ਸੰਬੰਧਕੀ ਪਦ ਵਰਤਣ ਲਈ ਜਿਹਾ ਕਿ 'ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ'। ਖਾਕੂ ਜੇਡੂ ਨ ਕੋਇ' ਸਸੂ ਤੇ ਪਿਰਿ ਕੀਨੀ ਵਾਖਿ ' ਭਾਵ ਸੱਸ ਤੋਂ ਵੱਖ ਕੀਤੀ ।

ਲਾਂ (ੇ) ਆਮ ਤੋਰ ਤੇ ਸਿਹਾਰੀ ਦੀ ਥਾਂ ਵਰਤੀ ਜਾਂਦੀ ਹੈ । ਦੁਲਾਈਆਂ ਸਥਾਨ ਵਾਚਕ ਸੰਬੰਧੀ ਕੀ ਅਰਥਾਂ ਵਿਚ ਵਰਤੀਆਂ ਹਨ । ਰੈਨੜੀਐ -ਰੈਨ ਵਿਚ : ' ਭਿੰਨੀ ਰੈਨੜੀਐ ਚਮਕਨਿ ਤਾਰੇ ' : 'ਕਿਸੇ ਨਾਂਵ ਦੇ ਅੰਤ ਵਿਚ ਜਿਸਦੇ ਨਾਲ ਸੰਬੰਧਕੀ ਪਦ ਵਰਤਿਆ ਜਾਣਾ ਹੋਵੇ :-

(੧) ਘਰੈ ਅੰਦਰਿ ਸਭੁ ਵਥੁ ਹੈ । (ਆਸਾ ਮ: ੩)

(੨) ਹਉਮੈ ਨਾਵੈ ਨਾਲਿ ਵਿਰੋਧਿ ਹੈ । (ਵਡਹੰਸ ਮ: ੩)

ਕਨੌੜਾ (ੌ) ਕਈ ਥਾਈ ਸਥਾਨ ਵਾਚਕ ਸੰਬੰਧਕਾਂ ਦੇ ਤੌਰ ਤੇ ਵਰਤਿਆ ਜਾਂਦਾ ਹੈ । ਅਰਥ ਕਰਦਿਆਂ ਇਸਦੇ ਨਾਲ ਬਿੰਦੀ ਲਾ ਲਈਦੀ ਹੈ । ਜਿਹਾ ਕਿ ਮੂੰਹੌ - ਮੂੰਹ ਤੋਂ : 'ਮੁਹੌਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰ '। (ਜਪੁਜੀ)

ਗੁਰਬਾਣੀ ਵਿਚ * ਲਗਾਂ-ਮਾਤ੍ਰਾਂ ਦੀ ਕੀਤੀ ਗਈ ਵਰਤੋਂ ਸਹੀ ਅਰਥ ਸਮਝਣ ਵਿਚ ਬੜੀ ਸਹਾਇਤਾ ਕਰਦੀ ਹੈ ।

# ਅਖੰਡ ਪਾਠ ਤੇ ਸਹਿਜ ਪਾਠ

ਅਖੰਡ ਪਾਠ ਦੀ ਮਰਯਾਦਾ ਸੰਬੰਧੀ ਪੁਛੇ ਜਾਂਦੇ ਪ੍ਰਸ਼ਨ ਆਮ ਕਰਕੇ ਇਸ ਭਾਵ ਦੇ ਹੁੰਦੇ ਹਨ :-

੧. ਇਹ ਮਰਯਾਦਾ ਕਦ ਤੇ ਕਿਵੇਂ ਅਰੰਭ ਹੋਈ ?

੨. ਇਸ ਵਿਚ ਕਿਤਨੇ ਪਾਠੀ ਸਿੰਘ ਲਏ ਜਾਂਦੇ ਹਨ ਅਤੇ ਉਹਨਾਂ ਨੂੰ ਸੇਵਾ ਵਜੋਂ ਕਿਤਨੀ ਮਾਇਆ ਦੇਣੀ ਉਚਿਤ ਹੈ ?

੩. ਪਾਠ ਕਿਤਨੇ ਸਮੇਂ ਵਿਚ ਸਮਾਪਤ ਹੋਣਾ ਜ਼ਰੂਰੀ ਹੈ ?

੪. ਕੀ ਅਖੰਡ ਪਾਠ ਦਾ ਮਹਾਤਮ ਸਧਾਰਨ ਪਾਠ ਨਾਲੋਂ ਵਧੇਰੇ ਹੈ ?

੫. ਕੀ ਇਹ ਪਾਠ, ਸੰਪਟ ਪਾਠ ਦੇ ਰੂਪ ਵਿਚ ਕਰਨਾ, ਗੁਰ-ਮਰਯਾਦਾ ਦੇ ਅਨਕੂਲ ਹੈ ?

੬. ਕੀ ਪਾਠ ਸਮੇਂ ਕੁੰਭ ਆਦਿ ਰਖਣਾ ਗੁਰਮਤਿ ਹੈ ?

੭. ਕੀ ਪਾਠ ਦੇ ਭੋਗ ਉਪਰੰਤ ਰਾਗਮਾਲਾ ਪੜ੍ਹਨੀ ਤੇ ਆਰਤੀ ਉਤਾਰਨੀ ਜ਼ਰੂਰੀ ਹੈ ।

੮. ਕੀ ਪਾਠ ਦੀ ਸਮਾਪਤੀ ਉਪਰੰਤ ਜਪੁਜੀ ਸਾਹਿਬ ਦਾ ਪਾਠ ਕੀਤਾ ਜਾਣਾ ਮਰਯਾਦਾ ਅਨਕੂਲ ਹੈ ? ਆਦਿ, ਆਦਿ ।

ਉਪਰੋਕਤ ਪ੍ਰਸ਼ਨਾਂ ਵਿਚੋਂ ਬਹੁਤ ਸਾਰਿਆਂ ਦਾ ਉੱਤਰ ਤਾਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਸੰਗਤਾਂ ਦੇ ਲਾਭ ਹਿਤ ਛਾਪੀ ਗਈ 'ਸਿੱਖ ਰਹਿਤ ਮਰਯਾਦਾ' ਵਿਚ ਹੀ ਆ ਜਾਂਦਾ ਹੈ । ਮਰਯਾਦਾ ਦਾ ਇਹ ਖਰੜਾ ਪੰਥ ਦੇ ਮੁਖੀ ਵਿਦਵਾਨਾਂ ਨੇ ਪਰਸਪਰ ਵੀਚਾਰ ਉਪਰੰਤ ਪ੍ਰਵਾਨ ਕੀਤਾ ਅਤੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਨੂੰ, ਪੰਥ ਦੀ ਰਹਿਤ ਮਰਯਾਦਾ ਵਿਚ 'ਏਕਾ ਤੇ ਇਕਸਾਰਤਾ" ਰੱਖਣ ਹਿੱਤ, ਲੱਖਾਂ ਦੀ ਗਿਣਤੀ ਵਿਚ ਛਾਪਿਆ ਹੈ ! ਇਸ ਰਹਿਤ ਮਰਯਦਾ ਦੀ ਕਿ ਇੱਕ ਕਾਪੀ ਦੇਸ ਪ੍ਰਦੇਸ਼ ਦੇ ਹਰੇਕ ਗੁਰਦੁਆਰੇ ਵਿਚ ਹੋਣੀ ਜ਼ਰੂਰੀ ਹੈ । ਅਜਕਲ ਇਸ ਦੀ ਭੇਟਾ ਕੇਵਲ ੫੦ ਪੈਸੇ ਹੈ । ਜੋ ਕਾਲਜ ਪਾਸੋਂ ਚਿੱਠੀ ਲਿਖ ਕੇ ਮੰਗਵਾਈ ਜਾ ਸਕਦੀ ਹੈ ।

ਕਿਸੇ ਵਿਅਕਤੀ ਦਾ ਇਸ ਟਰੈਕਤ ਵਿਚ ਦੱਸੀ ਰਹਿਤ ਮਰਯਾਦਾ ਤੋਂ ਭਿੰਨ ਕੋਈ ਹੋਰ ਨਵੀਂ ਰੀਤ ਰਸਮ ਤੋਰਨਾ ਜਾਂ ਨਿੱਜ-ਮੱਤ ਅਨੁਸਾਰ ਕੋਈ ਕਾਢ ਕੱਢ ਕੇ ਨਵੀਂ ਪ੍ਰਪਾਟੀ ਪਾਉਣਾ, ਪੰਥਕ ਏਕਤਾ ਨੂੰ ਖੇਰੂੰ ਖੇਰੂੰ ਕਰਨ ਤੁਲ ਹੈ । ਅਜਿਹੇ ਲੋਕ ਨਵੀਆਂ ਨਵੀਆਂ ਤੇ ਵਿਲੱਖਣ ਰੀਤਾਂ ਰਸਮਾਂ ਏਸ ਲਈ ਨਹੀਂ ਚਲਾਉਂਦੇ ਕਿ ਇਸ ਤਰ੍ਹਾਂ ਕਰਨ ਵਿਚ ਉਹ ਈਮਾਨਦਾਰੀ ਨਾਲ ਕੋਈ

---

ਅਧਿਆਤਮਕ ਲਾਭ ਜਾਂ ਉਚੇਰਾ ਫਲ ਸਮਝਦੇ ਹਨ, ਸਗੋਂ ਉਹ ਅਡੰਬਰ ਇਸ ਲਈ ਕੀਤਾ ਜਾਂਦਾ ਹੈ ਕਿ ਇਸ ਤਰ੍ਹਾਂ ਨਵੀਆਂ ਰੀਤਾਂ ਰਸਮਾਂ ਤੋਰਨ ਜਾਂ ਪ੍ਰਚਲਤ ਗੁਰ-ਮਰਯਾਦਾ ਤੋਂ ਵਿੱਲਖਣ ਗੱਲਾਂ ਕਰਨ ਨਾਲ ਉਹ ਸਧਾਰਨ ਤੇ ਸ਼ਰਧਾਲੂ ਜਨਤਾ ਨੂੰ ਆਪਣੇ ਵਲ ਖਿੱਚ ਸਕਦੇ ਅਤੇ ਨਿੱਜੀ ਪੂਜਾ ਪ੍ਰਤਿਸ਼ਟਾ ਤੇ ਮਾਨ ਵਡਿਆਈ ਵਿੱਚ ਵਾਧਾ ਕਰ ਸਕਦੇ ਹਨ । ਕਈ ਤਰ੍ਹਾਂ ਦੇ ਸੰਪਟ ਪਾਠਾਂ ਦੀ ਵਿਧੀ ਇਸੇ ਲੜੀ ਦੀ ਹੀ ਇਕ ਕੜੀ ਹੈ ਅਤੇ ਇਕੋ ਥਾਂ ਕਈ ਕਈ ਪਾਠ ਰਖ ਲੈਣੇ ਵੀ ਉਹੋ ਜਿਹੀ ਹੀ ਮਨਮਤਿ ਹੈ । ਪਾਠ ਸਮੇਂ ਕਿਤੇ ਕੁੰਭ, ਉਤੇ ਨਾਰੀਅਲ, ਲਾਲ ਕਪੜਾ ਅਤੇ ਅੱਟਾ ਲਪੇਟ ਕੇ ਰੱਖ ਲਿਆ, ਤੇ ਕਿਤੇ ਦੀਵਿਆਂ ਨਾਲ ਆਰਤੀ ਉਤਾਰ ਲਈ ਜਾਂ ਪਾਠ ਦੇ ਭੋਗ ਉਪਰੰਤ, ਫਿਰ ਸੰਪੂਰਣ ਜਪੁਜੀ ਦਾ ਪਾਠ ਕਰਨਾ ਜ਼ਰੂਰੀ ਸਮਝ ਲਿਆ, ਇਹ ਏਕਤਾ ਵਿੱਚ ਅਨੇਕਤਾ ਤੇ ਇੰਤਸ਼ਾਰ ਪਾਉਣ ਵਾਲੀ ਰੁੱਚੀ ਦਾ ਹੀ ਪ੍ਰਗਟਾਅ ਹੈ । ਏਸੇ ਤਰ੍ਹਾਂ ਕਈ ਸੱਜਣ ਪਾਠ ਸਮੇਂ ਨਾਲ ਧੁਪੀਆ ਬਿਠਾ ਲੈਂਦੇ ਹਨ । ਉਹ ਮੂੰਹ ਵਿਚ ਪਾਠ ਕਰਦਾ ਤੇ ਧੂਪ ਨੂੰ ਭਖਦੇ ਕੋਲਿਆਂ ਉਤੇ ਸੁੱਟੀ ਜਾਂਦਾ ਹੈ ।

ਪਤਾ ਨਹੀਂ ਪੰਥ-ਪ੍ਰਵਾਣਿਤ, ਇਕ ਸਮਾਨ ਚਲ ਰਹੀ ਮਰਯਾਦਾ ਅਨੁਸਾਰ ਚਲਣ ਵਿਚ ਇਹਨਾਂ ਵੀਰਾਂ ਨੂੰ ਕੀ ਦਿੱਕਤ ਪੇਸ਼ ਆਉਂਦੀ ਤੇ ਘਾਟ ਦਿਸਦੀ ਹੈ ਅਤੇ ਵਾਧਾ ਘਾਟਾ ਕਰਕੇ ਭਿੰਨਤਾ ਕਰਨ ਵਿਚ ਕੀ ਸੁਖਾਲ ? ਕਾਸ਼ ! ਇਹ ਸਤਿਕਾਰ ਯੋਗ ਸੱਜਣ ਗੁਰੂ ਬਾਣੀ ਨੂੰ ਵੀਚਾਰਨ, ਸਮਝਣ ਤੇ ਅਮਲਾਉਣ ਦੀ ਮਹਾਨਤਾ ਨੂੰ ਲੱਖ ਸਕਦੇ ਤੇ ਇਸ ਨੂੰ ਕੇਵਲ ਮੰਤ੍ਰ ਰੂਪ ਸਮਝ ਕੇ ਅਜਿਹੀਆਂ ਬਾਹਰ-ਮੁਖੀ ਰਸਮਾਂ-ਰੀਤਾਂ ਵਿਚ ਨਾ ਪੈਂਦੇ ।

ਪਾਠਕਾਂ ਦੀ ਵਾਕਫੀ ਅਤੇ ਲਾਭ ਲਈ ਅਸੀਂ 'ਸਿੱਖ ਰਹਿਤ ਮਰਯਾਦਾ' ਵਿਚੋਂ ਕੁਝ ਸੰਬੰਧਤ ਤੇ ਜ਼ਰੂਰੀ ਹਿੱਸੇ ਹੇਠਾਂ ਦੇਂਦੇ ਹਾਂ ਅਤੇ ਅਖੰਡ ਪਾਠ ਬਾਰੇ ਕੁਝ ਬਿਨੈ ਕਰਨ ਤੋਂ ਪਹਿਲਾਂ ਕੁਝ ਕੁ ਜ਼ਰੂਰੀ ਸੂਚਨਾਵਾਂ ਸਹਿਜ ਪਾਠ ਸਬੰਧੀ ਭੀ ਅੰਕਿਤ ਕਰਦੇ ਹਾਂ :-

## ਸਹਿਜ ਪਾਠ :-

(ੳ) ਹਰ ਇਕ ਸਿੱਖ ਨੂੰ ਵੱਸ ਲਗੇ, ਆਪਣੇ ਘਰ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦੇ ਪ੍ਰਕਾਸ਼ ਕਰਨ ਦਾ ਵੱਖਰਾ ਤੇ ਨਵੇਕਲਾ ਅਸਥਾਨ ਨਿਯਤ ਕਰਨਾ ਚਾਹੀਏ ।

(ਅ) ਹਰ ਇੱਕ ਸਿੱਖ, ਸਿੱਖਣੀ, ਬੱਚੇ, ਬੱਚੀ ਨੂੰ ਗੁਰਮੁਖੀ ਪੜ੍ਹ ਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰਨਾ ਸਿਖਣਾ ਚਾਹੀਏ ।

(ੲ) ਹਰ ਇੱਕ ਸਿੱਖ, ਅੰਮ੍ਰਿਤ ਵੇਲੇ ਪ੍ਰਸ਼ਾਦ ਛੱਕਣ ਤੋਂ ਪਹਿਲਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ 'ਹੁਕਮ' ਲਵੇਂ ਜੇ ਇਸ ਵਿਚ ਉਕਾਈ ਹੋ ਜਾਵੇ ਤਾਂ ਦਿਨ ਵਿਚ ਕਿਸੇ ਨਾ ਕਿਸੇ ਵੇਲੇ ਜ਼ਰੂਰ ਸ੍ਰੀ ਗੁਰੂ ਗਰੰਥ ਸਾਹਿਬ ਦਾ ਪਾਠ ਕਰੇ ਜਾਂ ਸੁਣੇ । ਸਫ਼ਰ ਆਦਿ ਔਕੜ ਵੇਲੇ ਦਰਸ਼ਨ ਕਰਨ ਤੋਂ ਅਸਮਰਥ ਹੋਵੇ ਤਾਂ ਸ਼ੰਕਾ ਨਹੀਂ ਕਰਨੀ ।

(ਸ) ਚੰਗਾ ਤਾਂ ਇਹ ਹੈ ਕਿ ਹਰ ਸਿੱਖ ਆਪਣਾ ਸਧਾਰਨ ਪਾਠ ਜਾਰੀ ਰੱਖੇ ਅਤੇ ਮਹੀਨੇ, ਦੋ ਮਹੀਨੇ ਮਗਰੋਂ ( ਜਾਂ ਜਿਤਨੇ ਸਮੇਂ ਵਿੱਚ ਸੰਭਵ ਹੋ ਸਕੇ ) ਭੋਗ ਪਾਵੇ ।

(ਹ) ਪਾਠ ਅਰੰਭ ਕਰਨ ਸਮੇਂ ਅਨੰਦ ਸਾਹਿਬ ( ਪਹਿਲੀਆਂ ਪੰਜ ਪਉੜੀਆਂ ਤੇ ਇਕ ਅੰਤਲੀ ਪਉੜੀ ਦੇ ਪਾਠ ਮਗਰੋਂ ਅਰਦਾਸਾ ਕਰ ਕੇ ਹੁਕਮ ਲੈਣਾ ਚਾਹੀਏ, ਫਿਰ ਜਪੁ ਸਾਹਿਬ ਦਾ ਪਾਠ ਕਰਨਾ ਚਾਹੀਏ ।

**ਅਖੰਡ ਪਾਠ –**

(ੳ) ਅਖੰਡ ਪਾਠ ਕਿਸੇ ਭੀੜਾ ਜਾਂ ਉਤਸ਼ਾਹ ਵੇਲੇ ਕੀਤਾ ਜਾਂਦਾ ਹੈ । ਇਹ ਕਰੀਬਨ ੪੮ ਘੰਟੇ ਵਿੱਚ ਸੰਪੂਰਨ ਕੀਤਾ ਜਾਂਦਾ ਹੈ । ਇਸ ਪਾਠ ਵਿਚ ਪਾਠ ਲਗਾਤਾਰ ਬਿਨਾਂ ਰੋਕ ਦੇ ਕੀਤਾ ਜਾਂਦਾ ਹੈ । ਪਾਠ ਸਾਫ ਤੇ ਸ਼ੁੱਧ ਹੋਵੇ । ਬਹੁਤ ਤੇਜ਼ ਪੜ੍ਹਨਾ, ਜਿਸ ਤੋਂ ਸੁਣਨ ਵਾਲਾ ਸਮਝ ਨਾ ਸਕੇ, ਗੁਰਬਾਣੀ ਦੀ ਨਿਰਾਦਰੀ ਹੈ । ਅੱਖਰ ਮਾਤ੍ਰ ਦਾ ਧਿਆਨ ਰੱਖ ਕੇ ਪਾਠ ਸ਼ੁੱਧ ਤੇ ਸਾਫ ਕਰਨਾ ਚਾਹੀਏ, ਭਾਵੇਂ ਕੁਝ ਸਮਾਂ ਵਧੀਕ ਲਗ ਜਾਵੇ ।

(ਅ) ਅਖੰਡ ਪਾਠ ਜਿਸ ਪਰਵਾਰ ਜਾਂ ਸੰਗਤ ਨੇ ਕਰਨਾ ਹੈ, ਉਹ ਆਪ ਕਰੇ, ਟੱਬਰ ਦੇ ਆਦਮੀ, ਸਾਕ ਸੰਬਧੀ, ਮਿਤਰ ਆਦਿ ਮਿਲ ਕੇ ਕਰਨ । ਪਾਠੀਆਂ ਦੀ ਗਿਣਤੀ ਮੁੱਕਰਰ ਨਹੀਂ ਜੇ ਕੋਈ ਆਦਮੀ ਆਪ ਪਾਠ ਨਹੀਂ ਕਰ ਸਕਦਾ ਤਾਂ ਕਿਸੇ ਚੰਗੇ ਪਾਠੀ ਤੋਂ ਸੁਣ ਲਵੇ, ਪਰ ਇਹ ਨਾ ਹੋਵੇ ਕਿ ਪਾਠੀ ਇਕੱਲਾ ਬਹਿ ਕੇ ਪਾਠ ਕਰਦਾ ਰਹੇ ਸੰਗਤ ਜਾਂ ਟੱਬਰ ਦਾ ਕੋਈ ਆਦਮੀ ਵੀ ਨਾ ਸੁਣਦਾ ਹੋਵੇ । ਪਾਠੀ ਦੀ ਯਥਾ ਸ਼ਕਤਿ ਭੋਜਨ, ਬਸਤਰ ਆਦਿ ਨਾਲ ਯੋਗ ਸੇਵਾ ਕੀਤੀ ਜਾਵੇ ।

(ੲ) ਅਖੰਡ ਪਾਠ ਜਾਂ ਕਿਸੇ ਤਰ੍ਹਾਂ ਦੇ ਪਾਠ ਦੇ " ਵੇਲੇ ਕੁੰਭ, ਨਾਰੀਅਲ ਆਦਿ ਰੱਖਣਾ, ਜਾਂ ਨਾਲ ਨਾਲ ਜਾਂ ਵਿਚ ਵਿਚ ਕਿਸੇ ਹੋਰ ਬਾਣੀ ਦਾ ਪਾਠ ਜਾਰੀ ਰੱਖਣਾ, ਮਨਮਤਿ ਹੈ ।

**ਪਾਠ ਦਾ ਆਰੰਭ : –**

ਸਾਧਾਰਨ ਪਾਠ ਦੇ ਅਰੰਭ ਵੇਲੇ ਪ੍ਰਸ਼ਾਦ ਲਿਆ ਕੇ ਅਨੰਦ ਸਾਹਿਬ ( ਛੇ ਪਉੜੀਆਂ ) ਦਾ ਪਾਠ ਕਰਕੇ, ਅਰਦਾਸੇ ਮਗਰੋਂ ' ਹੁਕਮ ' ਲਿਆ ਜਾਵੇ ।

ਅਖੰਡ ਪਾਠ ਵੇਲੇ ਕੜਾਹ ਪ੍ਰਸਾਦ ਹੋਵੇ, ਫਿਰ ਅਨੰਦ ਸਾਹਿਬ ( ਛੇ ਪਉੜੀਆਂ ) ਦੇ ਪਾਠ ਮਗਰੋਂ ਅਰਦਾਸ ਕਰਕੇ ਅਤੇ ' ਹੁਕਮ ' ਲੈ ਕੇ ਪਾਠ ਦਾ ਆਰੰਭ ਕੀਤਾ ਜਾਵੇ ।

**ਪਾਠ ਦਾ ਭੋਗ : –**

(ੳ) ਸ੍ਰੀ ਗੁਰੂ ਗਰੰਥ ਸਾਹਿਬ ਦੇ ( ਸਾਧਾਰਨ ਜਾਂ ਅਖੰਡ ) ਪਾਠ ਦਾ ਭੋਗ ਮੁੰਦਾਵਣੀ ਜਾਂ ਰਾਗ ਮਾਲਾ ਪੜ੍ਹ ਕੇ, ਚਲਦੀ ਸਥਾਨਕ ਰੀਤੀ ਅਨੁਸਾਰ, ਪਾਇਆ ਜਾਵੇ । ( ਇਸ ਗੱਲੋਂ ਬਾਬਤ ਪੰਥ ਵਿੱਚ ਅਜੇ ਤਕ ਮਤਭੇਦ ਹੈ । ਇਸ ਲਈ ਰਾਗਮਾਲਾ ਤੋਂ ਬਿਨਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ ) । ਇਸ ਤੋਂ ਉਪਰੰਤ ਅਨੰਦ ਸਾਹਿਬ ਦਾ ਪਾਠ ਕਰ ਕੇ ਭੋਗ ਦਾ ਅਰਦਾਸਾ ਕੀਤਾ ਜਾਵੇ ਤੇ ਕੜਾਹ ਪ੍ਰਸ਼ਾਦ ਵਰਤਾਇਆ ਜਾਵੇ ।

(ਅ) ਭੋਗ ਸਮੇਂ ਸ੍ਰੀ ਗੁਰੂ ਗਰੰਥ ਸਾਹਿਬ ਦੀ ਲੋੜ ਅਨੁਸਾਰ ਰੁਮਾਲ, ਚੌਰ, ਚਾਨਣੀ ਆਦਿ ਦੀ ਭੇਟਾ ਅਤੇ ਪੰਥਕ ਕਾਰਜਾਂ ਲਈ ਯਥਾ-ਸ਼ਕਤਿ ਮਾਇਆ ਅਰਦਾਸ ਕਰਾਈ ਜਾਵੇ ।
ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਸੰਬਧੀ ਗੁਰਮਤਿ ਸੁਧਾਕਰ ' ਵਿੱਚ ਆਪਣੇ ਵੀਚਾਰ ਇਸ ਅਨੁਸਾਰ ਅੰਕਿਤ ਕਰਦੇ ਹਨ -
ਸਭ ਸਿੱਖਾਂ ਨੂੰ ਲੋੜੀਂਦਾ ਹੈ ਕਿ ਨਿੱਤ ਗੁਰੂ ਗਰੰਥ ਸਾਹਿਬ ਦਾ ਪਾਠ ਕਰਕੇ ਅਥਵਾ ਸੁਣ ਕੇ ਫੇਰ ਸੰਸਾਰ ਦੇ ਵਿਹਾਰ ਕਰਨ, ਪਰੰਤੂ ਪਾਠ ਜਿਤਨਾ ਵੀ ਹੋਵੇ, ਅਰਥ ਵੀਚਾਰ ਅੰਰ ਨਿਯਮਾਂ ਦੀ ਖੋਜ ਹਿਤ ਹੋਵੇ । ਜੋ ਲੋਕ ਹਿੰਦੂਆਂ ਦੇ ਜੱਪ ਵਰਣੀਆਂ, ਭਾਗਵਤ ਦੇ ਸਪਤਾਹ ਆਦਿਕ ਦੀ ਨਕਲ ਕਰਕੇ ਖਾਸ ਸਮੇਂ ਦੇ ਅੰਦਰ ਭੋਗ ਪਾਉਂਦੇ, ਅਰ ਕਲਸ਼, ਨਾਲੇਰ, ਦਿਨ ਨੂੰ ਦੀਪਕ ਆਦਿਕ ਰੱਖਦੇ ਹਨ, ਅਰ ਪਾਠ ਦੀ ਉਜਰਤ ਮੁੱਕਰਰ ਕਰਦੇ ਹਨ, ਉਹ ਗੁਰੂ ਗਰੰਥ ਸਾਹਿਬ ਦੇ ਸਿਧਾਂਤ ਤੋਂ ਅਨਜਾਣ ਹਨ । "

## ਅਖੰਡ ਪਾਠ ਦੀ ਰੀਤੀ ਕਦੋਂ ਅਰੰਭ ਹੋਈ ?

" ਅਖੰਡ ਪਾਠ ਦੀ ਰੀਤੀ ਸਤਿਗੁਰਾਂ ਦੇ ਸਮੇਂ ਨਹੀਂ ਸੀ । ' ਵਿਰੱਧ ਦਲ ' ( ਬੁੱਢਾ ਦਲ ) ਨੇ ਇਹ ਮਰਯਾਦਾ ਤੋਰੀ ਹੈ । ਕਾਰਨ ਇਹ ਹੋਇਆ ਕਿ ਭਾਰੀ ਕਾਰਜ ਦੇ ਅਰੰਭ ਵਿੱਚ ਸ੍ਰੀ ਗੁਰੂ ਗਰੰਥ ਸਾਹਿਬ ਦੇ ਪਾਠ ਦੀ ਜਦ ਜ਼ਰੂਰਤ ਹੋਈ, ਤਦ ਬਹੁਤੇ ਪ੍ਰੇਮੀ ਸਿੰਘ ਮਿਲ ਕੇ ਅਖੰਡਪਾਠ ਕਰਕੇ ਭੋਗ ਪਾਉਂਦੇ ਅਰ ਅਵਾਜਾ ( ਹੁਕਮ ) ਲੈ ਕੇ ਚੜ੍ਹਾਈ ਕਰਦੇ ।

ਉਪਰੋਕਤ ਹਵਾਲੇ ਤੋਂ ਸ੍ਰੀ ਗੁਰੂ ਗਰੰਥ ਸਾਹਿਬ ਦੇ ਅਖੰਡ ਪਾਠ ਦੀ, ਮਰਯਾਦਾ ਦੇ ਅਰੰਭ ਹੋਣ ਦਾ ਇਤਿਹਾਸਕ ਤੌਰ ਉਤੇ ਨਿਸ਼ਚਿਤ ਸਮਾਂ ਸਿੱਖ ਮਿਸਲਾਂ ਤੋਂ ਪਹਿਲਾਂ ਹੋਣ ਦਾ ਅਨੁਮਾਨ ਹੈ । ਇਹ ਉਹ ਸਮਾਂ ਸੀ ਜਦ ਸਿਖਾਂ ਉੱਤੇ ਅੱਤਿ ਦਾ ਕਹਿਰ ਵਾਪਰ ਰਿਹਾ ਸੀ । ਉਦੋਂ ਸਿੱਖ ਪੰਜਾਬ ਦੇ ਜੰਗਲਾਂ, ਛੰਭਾਂ ਤੇ ਪਹਾੜੀ ਘੁਰਨਿਆਂ ' ਚ ਵੈਰੀ ਦੀ ਅੱਖ ਤੋਂ ਪਰੋਖੇ ਤੇ ਮਾਰ ਤੋਂ ਦੂਰ ਦਿਨ ਕਟਦੇ, ਪਰੰਤੂ, ਲੋੜ ਪੈਣ ਉਤੇ ਜਾਲਮਾਂ ਨੂੰ ਸੋਧਣ ਲਈ ਜੱਥੇਬੰਦ ਹੋ ਕੇ ਪੰਜਾਬ ਦੇ ਮੈਦਾਨਾਂ ਵਿਚ ਬਾਜਾਂ ਵਾਂਗ ਆ ਪੈਂਦੇ ਤੇ ਸੂਰਮਿਆਂ ਵਾਂਗ ਜੂਝਦੇ । ਇਹ ਜੱਥੇਬੰਦੀਆਂ ਹੀ ਪਿਛੋ ਆਕੇ ਬਾਰ੍ਹਾਂ ਮਿਸਲਾਂ ਦੇ ਨਾਵਾਂ ਨਾਲ ਪਰਗਟ ਤੇ ਪ੍ਰਸਿੱਧ ਹੋਈਆਂ ।

ਐਸੇ ਬਿਖੜੇ ਸਮੇਂ ਵਿਚ ਇਹਨਾਂ ਸਿਖ ਸੂਰਮਿਆਂ ਨੂੰ ਆਪਣੇ ਆਤਮਿਕ ਗੁਰੂ - ਸ੍ਰੀ ਗੁਰੂ ਗਰੰਥ ਸਾਹਿਬ ਦੇ ਦਰਸ਼ਨ ਦੀਦਾਰਿਆਂ ਤੇ ਪਾਠ ਕਰਨ ਜਾਂ ਸੁਣਨ ਦੀ ਲੋੜ ਪੈਂਦੀ ਸੀ । ਪਰੰਤੂ, ਸਮੇਂ ਹੱਥ ਲਿਖਤ ਗੁਰਬਾਣੀ ਦੇ ਗੁਟਕੇ ਤੇ ਪਵਿੱਤਰ ਬੀੜਾਂ ਟਾਵੀਆਂ ਟਾਵੀਆਂ, ਤੇ ਖਾਸ ਥਾਵਾਂ ਤੋਂ ਪ੍ਰਾਪਤ ਹੋ ਸਕਦੀਆਂ ਸਨ । ਵਿਰਲੇ, ਟਾਵੇਂ ਨਿਰਮਲੇ, ਉਦਾਸੀ ਮਹਾਤਮਾਂ ਦੇ ਡੇਰਿਆਂ ਵਿੱਚ ਸ੍ਰੀ ਗੁਰੂ ਗਰੰਥ ਸਾਹਿਬ ਭੋਰਿਆਂ ਜਾਂ ਗੁਪਤ ਅਸਥਾਨਾਂ ਵਿਚ ਸਾਂਭ ਕੇ ਰਖੇ ਮਿਲਦੇ ਸਨ । ਇਹ ਨਿਰਮਲੇ ਸੰਤ, ਉਦਾਸੀ ਸਾਧੂ ਜਾਂ ਹੋਰ ਧਰਮੀ ਲੋਕ, ਧਰਮ ਤੇ ਦੇਸ਼ ਤੋਂ ਜੂਝਣ ਵਾਲੇ ਸੂਰਮੇ ਸਿੰਘਾਂ ਨੂੰ ਵੇਲੇ ਕੁਵੇਲੇ ਰਾਤ-ਬਰਾਤੇ ਜੰਗਲਾਂ ਵਿਚ ਜਾ ਕੇ ਮਿਲਦੇ, ਰਸਦਾਂ ਪਹੁੰਚਾਂਦੇ, ਹੋਰ ਸੇਵਾ ਸਹਾਇਤਾ ਕਰਦੇ ਅਤੇ ਦੇਸ ਵਿਚ ਹੋ ਰਹੇ ਅੱਤਿਆਚਾਰਾਂ ਦੀਆਂ ਦਾਸਤਾਨਾਂ ਤੇ ਨਵੀਆਂ ਵਾਪਰੀਆਂ ਘਟਨਾਵਾਂ ਤੋਂ ਜਾਣੂ ਕਰਾਉਂਦੇ ।

ਜੰਗਲਾ, ਬੀਆਬਾਨਾਂ ਵਿਚ ਸਿਰ ਤਲੀ ਉਤੇ ਧਰ ਕੇ ਵਿਚਰਨ ਵਾਲੇ ਇਹ ਸਿੰਘ ਇਹਨਾਂ ਭਲੇ ਪੁਰਸ਼ਾਂ ਤੋਂ ਪੁੱਛ ਕੇ ਟੋਹਾਂ ਲਾਂਦੇ ਰਹਿੰਦੇ ਕਿ ਕਿਹੜੇ ਜਥੇ ਤੋਂ, ਕਿਹੜੇ ਅਸਥਾਨ ਅਥਵਾ ਕਿਹੜੇ ਡੇਰੇ ਤੋਂ, ਕਿਸ ਵੇਲੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਪਾਵਨ ਬੀੜ ਦਰਸ਼ਨ ਦੀਦਾਰ ਤੇ ਪਾਠ ਲਈ ਮਿਲ ਸਕਦੀ ਹੈ । ਪਤਾ ਲਗਣ ਉੱਤੇ ਇਸ ਧਰਮ ਪਰਮਾਰਥ ਦੇ ਲੋੜਵੰਦ ਸਿੰਘ ਸੂਫੀ ਫਕੀਰਾਂ ਦਾ ਭੇਸ ਬਦਲ ਕੇ ਤੁਰ ਪੈਂਦੇ ਤੇ ਜਦੋਂ ਕਿਤਿਓਂ ਹਥ-ਲਿਖਤੁ ਪਵਿੱਤਰ ਬੀੜ ਪ੍ਰਾਪਤ ਹੋਣ ਦਾ ਅਵਸਰ ਬਣ ਜਾਂਦਾ ਤਾਂ ਨੇੜੇ ਤੇੜੇ ਦੇ ਸਾਰੇ ਖਾਲਸੇ ਨੂੰ ਖਬਰ ਕਰ ਦਿੱਤੀ ਜਾਂਦੀ । ਕਿਤੇ ਇੱਕ ਥਾਂ ਉਤੇ ਇਹ ਖਾਲਸਾ ਇੱਕਤ੍ਰ ਹੁੰਦਾ ਅਤੇ ਇਕ-ਚਿੱਤ, ਇਕ-ਰਸ, ਅਲਪ ਅਹਾਰ ਕਰਕੇ, ਪੂਰਨ ਸ਼ਰਧਾ ਨਾਲ, ਬਿਨਾਂ ਰੰਚਕ ਮਾਤ੍ਰ ਖੰਡਨ ਕੀਤੇ ਦੇ, ਸ੍ਰੀ ਗੁਰੂ ਗਰੰਥ ਸਾਹਿਬ ਦੀ ਸਾਰੀ ਬਾਣੀ ਦਾ ਪਾਠ ਕਰਨ ਸੁਣਨ ਦੀ ਪ੍ਰਤਿਗਿਆ ਕਰ ਲਈ ਜਾਂਦੀ, ਉਥੋਂ ਹੀ ਇਸ ਸੁਭਾਗ ਅਵਸਰ ਦਾ ਨਾਮ ' ਅਖੰਡ ਪਾਠ ' ਰੱਖਿਆ ਗਿਆ । ਏਥੋਂ ਹੀ ਸ੍ਰੀ ਅਖੰਡ ਪਾਠ ਕਰਨ ਦੀ ਮਰਯਾਦਾ ਦਾ ਅਰੰਭ ਹੋਇਆ । ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਵਿਚ ਲਿਖਿਆ ਹੈ ਕਿ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਜਦ ਅਬਦਾਲੀ ਦੇ ਹਮਲੇ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਦੁਬਾਰਾ ਅਰੰਭ ਕੀਤੀ ਤਾਂ ਪਹਿਲਾਂ ਸ੍ਰੀ ਗੁਰੂ ਗਰੰਥ ਸਾਹਿਬ ਦਾ ਅਖੰਡ ਪਾਠ ਕੀਤਾ ਗਿਆ ।

ਅੱਜ ਸਿੱਖ ਲਈ ਅਖੰਡ ਪਾਠ ਭਾਵੇਂ ਇਕ ਆਮ ਮਰਯਾਦਾ ਤੇ ਰਸਮ ਜਿਹੀ ਬਣ ਗਈ ਹੈ, ਪਰੰਤੂ ਉਦੋਂ ਇਕ ਮਜਬੂਰੀ, ਲਾਚਾਰੀ ਕਰਕੇ, ਸ਼ੁਧ ਹਿਰਦੇ ਨਾਲ ਥੋੜੇ ਤੋਂ ਥੋੜੇ ਸਮੇਂ ਵਿਚ, ਸ੍ਰੀ ਗੁਰੂ ਗਰੰਥ ਸਾਹਿਬ ਦੀ ਸਾਰੀ ਬਾਣੀ ਦਾ ਅਖੰਡ (ਲਗਾਤਾਰ) ਪਾਠ ਕਰਕੇ ਜਾਂ ਸੁਣ ਕੇ ਇਸ ਪਾਠ ਨੂੰ ਅਨੁਭਵੀ, ਆਤਮਿਕ ਗਿਆਨ ਪ੍ਰਾਪਤ ਕਰਨ ਦਾ ਵਸੀਲਾ ਬਣਾਇਆ ਜਾਂਦਾ ਸੀ ।

ਉਪਰੋਕਤ ਵੀਚਾਰਾਂ ਤੋਂ ਇਹ ਗੱਲ ਵੀ ਸਪਸ਼ਟ ਹੋ ਜਾਂਦੀ ਹੈ ਕਿ ਬਾਣੀ ਦੇ ਅਖੰਡ ਪਾਠ ਨੂੰ ਪੂਰਨ ਸਤਿਕਾਰ ਤੇ ਸ਼ਰਧਾ ਨਾਲ, ਇਕ-ਚਿਤ ਹੋ ਕੇ ਕਰਨਾ ਅਤੇ ਗੁਰਬਾਣੀ ਰਾਹੀਂ ਸਤਿਗੁਰੂ ਜੀ ਵਲੋਂ ਕੀਤੀ ਆਗਿਆ ਨੂੰ ਸੱਤਿ ਸੱਤਿ ਕਰ ਕੇ ਮੰਨਣਾ ਹੈ । ਗੁਰਬਾਣੀ ਮੰਤਰ ਰੂਪ ਸਮਝ ਕੇ ਨਹੀਂ ਪੜ੍ਹੀ ਜਾਣੀ, ਸਗੋਂ ਇਸ ਵਿੱਚ ਦੱਸੀ ਜੀਵਨ-ਜਾਚ ਦੇ ਧਾਰਨੀ ਹੋਣਾ ਹੈ । ਵੇਖੋ, ਗੁਰਦੇਵ ' ਸੱਚ ' ਨੂੰ ਕੇਵਲ ਦਿਮਾਗੀ ਤੌਰ ਉੱਤੇ ਜਾਣਨ ਨਾਲੋਂ ਵਧੇਰੇ ਜ਼ੋਰ ' ਸਚੈ ' ਆਚਾਰ ਉੱਤੇ ਦੇਂਦੇ ਹਨ । ਰਸਮੀ ਤੌਰ ਤੇ ਪਾਠੀਆਂ ਪਾਸੋਂ ਪਾਠ ਕਰਾਉਣਾ, ਪਰੰਤੂ, ਆਪ ਨਾ ਸੁਣਨਾ, ਨਾ ਕਰਨਾ, ਨਾ ਵਿਚਾਰਨਾ ਤੇ ਨਾ ਮੰਨਣ ਕਰਨਾ, ਜਾਂ ਦੂਰ ਦੁਰਾਡਿਉਂ ਮਾਇਆ ਦੇ ਗੱਫੇ ਭੇਜ ਕੇ ਪੁੰਨ-ਫਲ ਦੀ ਆਸ ਰੱਖਣੀ ਗੁਰੂ ਆਸ਼ੇ ਦੇ ਬਿਪਰੀਤ ਹੈ ।

ਐ, ਗੁਰੂ ਸਵਾਰੇ, ਗੁਰੂ ਪਿਆਰੇ ਤੇ ਗੁਰੂ ਦੁਲਾਰੇ ਸਿੱਖ ! ਆਵੋ ਰਲ ਮਿਲ ਕੇ ਸੋਚੀਏ, ਵੀਚਾਰੀਏ ਕਿ ਗੁਰਬਾਣੀ ਦਾ ਪਾਠ ਤਾਂ ਹਰੇਕ ਗੁਰਦੁਆਰੇ ਹੁੰਦਾ ਹੈ, ਲੱਖਾਂ ਸਿੱਖ ਸ਼ਾਮ ਸਵੇਰੇ ਗੁਰਬਾਣੀ ਦਾ ਨਿਤਨੇਮ ਕਰਦੇ ਜਾਂ ਯਥਾ ਸ਼ਕਤੀ ਕੁਝ ਨ ਕੁਝ ਬਾਣੀ ਪੜ੍ਹਦੇ-ਸੁਣਦੇ ਹਨ । ਗੁਰਪੁਰਬਾਂ ਤੇ ਹੋਰ ਖੁਸ਼ੀ-ਗਮੀ ਦੇ ਦਿਨ ਦਿਹਾੜਿਆਂ ਉਤੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਬੇਸ਼ੁਮਾਰ ਸਧਾਰਨ ਤੇ ਅਖੰਡ ਪਾਠ ਹੁੰਦੇ ਹਨ, ਜੇ ਕਿਤੇ, ਗੁਰਬਾਣੀ ਪੜ੍ਹਨ, ਸੁਣਨ ਤੇ ਗਾਇਨ ਕਰਨ ਵਾਲੇ

ਇਨ੍ਹਾਂ ਸਾਰਿਆਂ ਗੁਰੂ ਕੇ ਸਿੱਖਾ ਵਿਚੋਂ ਦਸਵਾਂ ਨਹੀਂ, ਸੌਵਾਂ ਹਿੱਸਾ ਵੀ ਗੁਰਬਾਣੀ ਨੂੰ ਦਿਲ ਵਜੋਂ, ਗੁਰੂ ਦਾ ਆਤਮਿਕ ਰੂਪ ਸਮਝ ਕੇ, ਇਸ ਵਿਚ ਦਸੇ ਅਮਰ ਸਿਧਾਂਤਾਂ ਨੂੰ ਮਨ, ਬਚ, ਕਰਮ ਕਰਕੇ ਅਪਣਾਅ ਸਕਣ ਤਾਂ ਸੰਸਾਰ ਦਾ ਨਕਸ਼ਾ ਅਵੱਸ਼ ਹੀ ਕੁਝ ਹੋਰ ਹੋਵੇ । ਪੂਰੀ ਮੱਤ ਦਾ ਤਾਂ ਪ੍ਰਕਾਸ਼ ਹੀ ਉਥੇ ਹੁੰਦਾ ਹੈ ਜਿਥੇ ਅਮਲ ਹੋਵੇ, ਕਰਣੀ ਹੋਵੇ :

**ਜਹ ਕਰਣੀ, ਤਹ ਪੂਰੀ ਮਤਿ ।। ਕਰਣੀ ਬਾਝਹੁ, ਘਟੇ ਘਟਿ ।। ੩ ।।**

**(ਸਿਰੀ ਰਾਗੁ ਮ: ੧, ਪੰਨਾ ੨੫)**

ਪਾਠ ਕਰਾਉਣ ਤੋਂ ਪਹਿਲਾਂ ਦੇਖਣਾ ਚਾਹੀਦਾ ਹੈ ਕਿ ਜੋ ਪਾਠੀ ਪਾਠ ਕਰਨ ਵਾਲੇ ਹਨ, ਉਹ ਚੰਗੇ ਜੀਵਨ ਵਾਲੇ ਹਨ ? ਨਸ਼ਾ ਆਦਿ ਤਾਂ ਨਹੀਂ ਵਰਤਦੇ ? ਪਾਠ ਸ਼ੁਧ ਕਰ ਸਕਦੇ ਹਨ ਕਿ ਨਹੀਂ ? ਸਾਡੇ ਕੋਲ ਪਾਠ ਸੁਣਨ ਦਾ ਵਕਤ ਵੀ ਹੈ ਜਾਂ ਨਹੀਂ ? ਅਸੀਂ ਪਾਠ ਸੁਨਣਾ ਹੈ ਕਿ ਢੋਲ ਢਮੱਕੇ ਗੰਦੇ ਗੀਤਾਂ ਦੇ ਰੀਕਾਰਡ ਜਾਂ ਪਰਵਾਰ ਦਾ ਸ਼ੋਰ ਸ਼ਰਾਬਾ ?

ਸਭ ਤੋਂ ਚੰਗੀ ਗਲ ਇਹ ਹੈ ਕਿ ਪਾਠ ਜਿਥੇ ਤਕ ਹੋ ਸਕੇ, ਪਰਵਾਰ ਦਾ ਹਰ ਮੈਂਬਰ ਆਪ ਕਰੇ । ਅਖੰਡ ਪਾਠ ਦੀ ਥਾਂ ਸਹਿਜ ਪਾਠ ਗੁਰੂ ਗਰੰਥ ਸਾਹਿਬ ਜੀ ਦਾ ਰੱਖਿਆ ਜਾਏ । ਹਰ ਰੋਜ਼ ਨੇਮ ਨਾਲ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਪਿਆਰ ਤੇ ਸ਼ਰਧਾ ਨਾਲ ਵਿਚਾਰ ਕੇ ਕੀਤਾ ਜਾਵੇ । ਉਪਦੇਸ਼ਾਂ ਨੂੰ ਹਿਰਦੇ ਵਿਚ ਵਸਾਇਆ ਜਾਵੇ, ਨਿੱਤ ਜੀਵਨ ਦਾ ਵਰਤੋਂ ਵਿਹਾਰ ਬਾਣੀ ਦੀ ਵੀਚਾਰ ਨਾਲ ਰੁਸ਼ਨਾਇਆ ਜਾਵੇ । ਪਾਠ ਇਸ ਤਰ੍ਹਾਂ ਕੀਤਾ ਜਾਵੇ ਜਿਵੇਂ ਗੁਰੂ ਨਾਲ ਗੱਲਾਂ ਕਰੀਦੀਆਂ ਹਨ ।

## ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ

ਗੁਰੂ ਗਰੰਥ ਸਾਹਿਬ ਜੀ ਦਾ ਸਤਿਕਾਰ ਕਰਨਾ ਹਰ ਪ੍ਰਾਣੀ ਮਾਤਰ ਦਾ ਸ੍ਰਵ ਸਰੇਸ਼ਟ ਫਰਜ਼ ਹੈ । ਪੰਜਵੇਂ ਗੁਰੂ ਨਾਨਕ ( ਗੁਰੂ ਅਰਜਨ ਦੇਵ ਜੀ ) ਨੇ ਜਿਸ ਸਮੇਂ ਸ਼ਬਦ ਗੁਰੂ ਦੇ ਸਮੂਹ (ਇਕੱਠ) ਗੁਰੂ ਗਰੰਥ ਸਾਹਿਬ ਦੀ ਬੀੜ ਤਿਆਰ ਕਰਕੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਕਰਾਇਆ ਤਾਂ ਆਪ ਉਸ ਦਿਨ ਤੋਂ ਸੰਗਤ ਵਿਚ ਬੈਠਣ ਲਗ ਪਏ । ਗੱਦੀ ਜਾਂ ਤਖਤ ਉਪਰ ਗੁਰੂ ਗਰੰਥ ਥਾਪਿਆ । ਇਸ ਤਰ੍ਹਾਂ ਗੁਰੂ ਸਾਹਿਬ ਜੀ ਨੇ ਆਪ ਨੀਵੇਂ ਸੰਗਤ ਵਿਚ ਬੈਠ ਕੇ ਆਪਣੇ ਸਰੀਰ ਨਾਲੋਂ ' ਗੁਰਬਾਣੀ ' ਨੂੰ ਮਹਾਨਤਾ ਦਿਤੀ ।

ਰਾਤ ਨੂੰ ਗੁਰੂ ਗਰੰਥ ਸਾਹਿਬ ਦਾ ਸੁਖਾਸਨ ਅਕਾਲ ਤਖਤ ਸਾਹਿਬ ਦੇ ਨਾਲ ਵਾਲੇ ਕਮਰੇ ( ਕੋਠਾ ਸਾਹਿਬ ) ਵਿਖੇ ਹੋਣ ਲਗ ਪਿਆ । ਇੱਥੋ ਪਹਿਲਾਂ ਗੁਰੂ ਅਰਜਨ ਦੇਵ ਜੀ ਰਾਤ ਨੂੰ ਪਲੰਘ ਉਪਰ ਬਿਰਾਜਿਆ ਕਰਦੇ ਸਨ, ਪਰ ਹੁਣ ਗੁਰੂ ਗਰੰਥ ਸਾਹਿਬ ਜੀ ਨੂੰ ਪਲੰਘ ਉਤੇ ਬਿਰਾਜਮਾਨ ਕੀਤਾ ਜਾਣ ਲੱਗਾ । ਇਸ ਤਰ੍ਹਾਂ ਆਪ ਜੀ ਨੇ ਸ਼ਬਦ ਗੁਰੂ ਦਾ ਸਤਿਕਾਰ ਕੀਤਾ ।

ਸੋ ਇਸ ਲਈ ਜਦੋਂ ਸਾਡੇ ਗੁਰੂ ਸਾਹਿਬ ਗੁਰਬਾਣੀ ਦਾ, ਸ਼ਬਦ ਗੁਰੂ ਦਾ ਇਤਨਾ ਸਤਿਕਾਰ ਕਰਦੇ ਹਨ ਤਾਂ ਸਾਡਾ ਵੀ ਮੁੱਖ ਫਰਜ਼ ਬਣਦਾ ਹੈ ਕਿ ਅਸੀਂ ਵੀ ਗੁਰੂ ਗਰੰਥ ਸਾਹਿਬ ਦਾ ਪੂਰਨ ਸਤਿਕਾਰ ਕਰਨ ਲਈ ਤਤਪਰ ਰਹੀਏ । ਖਾਸ ਕਰ ਹੇਠ ਲਿਖਿਆਂ ਵਿਚਾਰਾਂ ਨੂੰ ਦਿਲ ਵਿਚ ਬਿਠਾਈਏ : -

(1) ਗੁਰਮਤਿ ਸਮਾਗਮ (ਦੀਵਾਨ) ਜਿਥੇ ਵੀ ਕੀਤਾ ਜਾਏ ਉਥੇ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕਰਨ ਤੋਂ ਪਹਿਲਾਂ ਇਹ ਵਿਸ਼ੇਸ਼ ਧਿਆਨ ਰਖਣਾ ਜ਼ਰੂਰੀ ਹੈ ਕਿ ਉਹ ਅਸਥਾਨ ਗੁਰੂ ਸਾਹਿਬ ਦੇ ਸਤਿਕਾਰ ਤੇ ਸ਼ਾਨ ਦੇ ਅਨੁਕੂਲ ਹੋਵੇ । ਹੋਟਲਾਂ ਵਿਚ, ਬਾਜ਼ਾਰਾਂ ਵਿਚ, ਗੰਦੇ ਪਲਾਟਾਂ ਵਿੱਚ, ਤੰਗ ਤੇ ਭੀੜੀਆਂ ਥਾਵਾਂ ਤੇ ਪ੍ਰਕਾਸ਼ ਕਰਨਾ ਸਖਤ ਬੇਅਦਬੀ ਹੈ ।

(2) ਕਿਸੇ ਮਨੁਖ ਦਾ ਸਤਿਗੁਰਾਂ ਦੇ ਪ੍ਰਕਾਸ਼ ਸਮੇਂ ਸੰਗਤ ਵਿਚ ਗਦੇਲਾ ਆਸਣ, ਕੁਰਸੀ, ਚੌਂਕੀ, ਮੰਜਾ ਆਦਿ ਲਾ ਕੇ ਬੈਠਣਾ ਜਾਂ ਕਿਸੇ ਹੋਰ ਵਿਤਕਰੇ ਨਾਲ ਬੈਠਣਾ ਮਨਮਤ ਹੈ ।

(3) ਸੰਗਤ ਵਿਚ ਨੰਗੇ ਸਿਰ ਜਾਣਾ ਜਾਂ ਇਸਤਰੀਆਂ ਦਾ ਪਰਦਾ ਕਰਨਾ ਜਾਂ ਘੁੰਡ ਕੱਢਣਾ ਗੁਰਮਤਿ ਵਿਰੁਧ ਹੈ ।

(4) ਜੇਕਰ ਘਰ ਵਿਚ ਗੁਰੂ ਮਹਾਰਾਜ ਦਾ ਪ੍ਰਕਾਸ਼ ਕਰਨਾ ਹੋਵੇ ਤਾਂ ਕਮਰਾ ਸਾਫ ਸੁਥਰਾ ਚੰਗਾ ਤੇ ਨਿਵੇਕਲਾ ਹੋਣਾ ਚਾਹੀਦਾ ਹੈ । ਉਸ ਕਮਰੇ ਵਿਚ ਕੋਈ ਘਰੋਗੀ ਜਾਂ ਹੋਰ ਬੇਲੋੜੀ ਵਸਤੂ ਨਹੀਂ ਹੋਣੀ ਚਾਹਿਦੀ ।

ਪ੍ਰਕਾਸ਼ ਅਸਥਾਨ ਤੇ ਕਿਸੇ ਪ੍ਰਕਾਰ ਦੀਆਂ ਮਨੁਖੀ ਜਾਂ ਗੁਰੂ ਸਾਹਿਬ ਦੀਆਂ ਮਨੋਕਲਪਤ ਤਸਵੀਰਾਂ ਲਾਉਣੀਆਂ ਮਨਮਤਿ ਹੈ ।

(5) ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਅੰਮ੍ਰਿਤ ਵੇਲੇ (ਪਹੁ-ਫੁਟਾਲੇ ਤੋਂ ਪਹਿਲਾਂ) ਹੋਣਾ ਜ਼ਰੂਰੀ ਹੈ ਭਾਵੇਂ ਉਹ ਗੁਰ-ਅਸਥਾਨ (ਗੁਰਦੁਆਰਾ) ਜਾਂ ਘਰ ਹੋਵੇ ।

(6) ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਉਚੇ ਥੜੇ ਜਾਂ ਤਖਤ ਪੋਸ਼ ਤੇ ਹੋਣਾ ਚਾਹੀਦਾ ਹੈ । ਜੇ ਕਿਸੇ ਕਾਰਣ ਇਹ ਦੋਵੇਂ ਅਸੰਭਵ ਹੋਣ ਤਾਂ ਧਰਤੀ ਤੇ ਹੀ ਸਵੱਛ ਬਸਤਰ ਵਿਛਾ ਕੇ ਮੰਜੀ ਸਾਹਿਬ ਉਪਰ ਪ੍ਰਕਾਸ਼ ਕਰਨ ਵਿਚ ਕੋਈ ਹਰਜ ਨਹੀਂ ।

(7) ਪ੍ਰਕਾਸ਼ ਵਾਲੇ ਅਸਥਾਨ ਉਪਰ ਚੰਦੋਆ ਸਜਾਉਣਾ ਜ਼ਰੂਰੀ ਹੈ । ਗੁਰੂ ਸਾਹਿਬ ਵਾਸਤੇ ਚੌਰ ਨੂੰ, ਬੀੜ ਦੇ ਨਾਲ ਨਾਲ ਇਕ ਵਖਰੀ ਚੌਂਕੀ ਤੇ ਰੱਖਿਆ ਜਾਏ, ਨਾ ਕਿ ਮੰਜੀ ਸਾਹਿਬ ਦੇ ਹੇਠਾਂ ਜਾਂ ਉਪਰ ਰਖਣਾ ਚਾਹੀਦਾ ਹੈ ।

(8) ਸ੍ਰੀ ਗੁਰੂ ਗਰੰਥ ਸਾਹਿਬ ਜੀ ਲਈ ਰੁਮਾਲੇ 'ਪਲਕਾਂ ਸਮੇਤ' ਅਤੀ ਸੁੰਦਰ ਪਰ ਸਾਫ ਤੇ ਸਾਦੇ ਹੋਣੇ ਚਾਹੀਦੇ ਹਨ । ਬਹੁਤੇ ਚਮਕੀਲੇ, ਭੜਕੀਲੇ, ਪਤਲੇ ਜਾਂ ਗੁਰੂ ਸਾਹਿਬ ਦੀਆਂ ਤਸਵੀਰਾਂ ਵਾਲੇ ਨਹੀਂ ਹੋਣੇ ਚਾਹੀਦੇ । ਰੁਮਾਲੇ, ਗਦੇਲੇ ਚਾਦਰਾਂ ਤੇ ਹੋਰ ਲੋੜੀਂਦਾ ਸਮਾਨ, ਹਰ ਸਮੇਂ ਸਾਫ ਹੋਣਾ ਅਤੀ ਜ਼ਰੂਰੀ ਹੈ, ਇਸ ਲਈ ਇਹਨਾਂ ਦਾ ਹਰ ਰੋਜ਼ ਜਾਂ ਸਫਾਈ ਦਾ ਪਖ ਦੇਖ ਕਰ ਬਦਲਿਆ ਜਾਣਾ ਜ਼ਰੂਰੀ ਹੈ ।

ਗਰਮੀਆਂ ਵਿਚ ਠੰਡੇ ਤੇ ਸਰਦੀਆਂ ਵਿਚ ਗਰਮ ਰੁਮਾਲੇ ਇਸ ਮੰਤਵ ਨੂੰ ਮੁੱਖ ਰਖ ਕੇ ਨਹੀਂ ਚੜ੍ਹਾਉਣੇ ਚਾਹੀਦੇ ਕਿ ਗੁਰੂ ਸਾਹਿਬ ਨੂੰ ਸਰਦੀ ਜਾਂ ਗਰਮੀ ਲਗਦੀ ਹੈ ਕਿਉਂਕਿ ਗੁਰੂ ਮਾਹਰਾਜ ਜੀ ਸ਼ਬਦ-ਰੂਪ ਹਨ ।

(9) ਰੁਮਾਲੇ ਨੂੰ ਪੱਤਰਿਆਂ ਵਿਚ ਨਹੀਂ ਦੇਣਾ ਚਾਹੀਦਾ, ਕਿਉਂਕਿ ਇਸ ਤਰ੍ਹਾਂ ਕਈ ਵਾਰ ਪੱਤਰੇ ਮੁੜ ਕੇ ਫਟ ਸਕਦੇ ਹਨ । ਪਾਠ ਕਰਨ ਸਮੇਂ ਮੰਜੀ ਸਾਹਿਬ ਉਪਰ ਬਾਹਵਾਂ ਦੀ ਟੇਕ

ਜਾਂ ਢਾਸਣਾ ਲਾਉਣਾ ਯੋਗ ਨਹੀਂ । ਪਾਠ ਕਰਨ ਸਮੇਂ ਬੀੜ ਵਿਚ ਕਾਗਜ ਦੀਆਂ ਨਿਸ਼ਾਨੀਆਂ ਰਖਣੀਆਂ ਅਯੋਗ ਹਰਕਤ ਹੈ । ਇਸ ਕੰਮ ਲਈ-ਨੋਟ ਬੁੱਕ ਮੰਜੀ ਸਾਹਿਬ ਦੇ ਹੇਠਾਂ ਜਾਂ ਜੇਬ ਵਿਚ ਰੱਖੀ ਜਾ ਸਕਦੀ ਹੈ ।

(10) ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਸੁਖਾਸਨ ਕਰਨ ਸਮੇਂ ਰੁਮਾਲੇ ਪ੍ਰੇਮ ਤੇ ਸਤਿਕਾਰ ਸਹਿਤ ਲਪੇਟਣੇ ਚਾਹੀਦੇ ਹਨ । ਰੁਮਾਲੇ ਵਿਚ ਵੱਟ ਨਹੀਂ ਰਹਿਣ ਦੇਣੇ ਚਾਹੀਦੇ । ਬੀੜ ਨੂੰ ਇਕ ਅਸਥਾਨ ਤੋਂ ਦੂਜੇ ਅਸਥਾਨ ਤੇ ਲੈ ਜਾਣ ਲਈ ਮੰਜੀ ਸਾਹਿਬ ਉਪਰ ਰੁਮਾਲੇ ਨਾਲ ਚੰਗੀ ਤਰ੍ਹਾਂ ਕਮਰਕਸਾ ਕਰਨੀ ਜ਼ਰੂਰੀ ਹੈ । ਇਸ ਤਰ੍ਹਾਂ ਨਾ ਕਰਨ ਦੀ ਰਹੁਰੀਤੀ ਕਈ ਵਾਰੀ ਬੇਅਦਬੀ ਦਾ ਕਾਰਣ ਬਣ ਜਾਂਦੀ ਹੈ ।

(11) ਦੀਵਾਨ ਦੀ ਸਮਾਪਤੀ ਸਮੇਂ ਪਹਿਲਾਂ ਸੁਖ ਆਸਨ ਕਰਕੇ ਮਹਾਰਾਜ ਦੀ ਸਵਾਰੀ ਨੂੰ ਸੁਖ ਆਸਨ ਅਸਥਾਨ ਤੇ ਪਹੁੰਚਾਇਆ ਜਾਏ, ਫਿਰ ਸੰਗਤ ਆਪਣੇ ਆਪਣੇ ਘਰਾਂ ਜਾਂ ਕੰਮਾਂ ਕਾਜਾਂ ਨੂੰ ਜਾਏ । ਪਰ ਅਸੀਂ ਕੀ ਕਰਦੇ ਹਾਂ ਕਿ ਕਥਾ, ਕੀਰਤਨ ਤਾਂ ਸੁਣ ਲੈਂਦੇ ਹਾਂ, ਪਰ ਫਿਰ ਕਾਹਲੀ ਕਰਕੇ, ਪ੍ਰਸ਼ਾਦ ਲੈ ਕੇ ਘਰ ਨਸਣ ਦੀ ਕਰਦੇ ਹਾਂ । ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ।

(12) ਮਹਾਰਾਜ ਸ੍ਰੀ ਗੁਰੂ ਗਰੰਥ ਸਾਹਿਬ ਦੀ ਸਵਾਰੀ ਇਕ ਥਾਂ ਤੋਂ ਦੂਜੀ ਥਾਂ ਲਿਜਾਣ ਲਈ ਘੱਟੋ ਘੱਟ ਪੰਜ ਸਿੰਘ ਨਾਲ ਹੋਣੇ ਜ਼ਰੂਰੀ ਹਨ । ਕੋਸ਼ਿਸ਼ ਇਹ ਹੋਏ ਕਿ ਵਧ ਤੋਂ ਵਧ ਗਿਣਤੀ ਵਿਚ ਨਾਲ ਰਲਕੇ ਸ਼ਬਦ ਕੀਰਤਨ ਕੀਤਾ ਜਾਵੇ । ਰਸਤੇ ਨੂੰ ਪਹਿਲਾਂ ਹੀ ਸਾਫ ਕਰਾਇਆ ਜਾਵੇ ਤੇ ਪਾਣੀ ਦਾ ਛਿੜਕਾਉ ਖੁਲ੍ਹਾ ਹੋਣਾ ਚਾਹੀਦਾ ਹੈ ।

(13) ਮੰਜੀ ਸਾਹਿਬ, ਦੇ ਪਾਵੇ ਦਬਾਉਣੇ, ਜਾਂ ਪਾਵਿਆਂ ਨਾਲ ਰਖੜੀਆਂ ਬੰਨ੍ਹਣੀਆਂ, ਨੱਕ ਰਗੜਨੇ, ਰੁਮਾਲਾ ਚੁੱਕ ਕੇ ਗੁਰੂ ਸਾਹਿਬ ਦੇ ਦਰਸ਼ਨ ਕਰਨਾ ਸਭ ਮਨਮਤ ਹੈ । ਕਿਉਂਕਿ ਅਸਲ ਸੇਵਾ ਤੇ ਠੀਕ ਦਰਸ਼ਨ ਗੁਰਬਾਣੀ ਨੂੰ ਵੀਚਾਰ ਨਾਲ ਪੜ੍ਹਨਾ, ਸੁਣਨਾ ਤੇ ਮੰਨਣਾ ਹੈ ।

(14) ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਸਮੇਂ ਗੁਰਦੁਆਰਾ ਸਾਹਿਬ ਵਿਖੇ ਝਾੜੂ ਦੇਣਾ ਸ਼ੋਭਾ ਨਹੀਂ ਦਿੰਦਾ ।

(15) ਗੁਰੂ ਦਰਬਾਰ ਦੇ ਸਤਿਕਾਰ ਨੂੰ ਮੁਖ ਰਖਦਿਆਂ ਜਿਥੇ ਠਾਠ੍ਹੀ ਬੰਨ ਕੇ ਜਾਂ ਨੰਗੇ ਸਿਰ ਗੁਰਦੁਆਰੇ ਨਹੀਂ ਜਾਈਦਾ, ਉਥੇ ਜੁੱਤੀਆਂ ਦੇ ਮਿੱਟੀ ਘੱਟੇ ਨਾਲ ਲਿਬੜੀਆਂ ਜੁਰਾਬਾਂ ਸਮੇਤ ਬਾਣੀ ਦੇ ਬੋਹਿਥ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਤਾਬੇ ਬੈਠ ਕੇ ਹੁਕਮ ਲੈਣਾ ਬੇਅਦਬੀ ਸਮਝੀ ਜਾਂਦੀ ਹੈ । ਸੋ ਇਹੋ ਜਿਹੀਆਂ ਗਲਾਂ ਦਾ ਧਿਆਨ ਰਖਣਾ ਜ਼ਰੂਰੀ ਹੈ ।

(16) ਗੁਰਬਾਣੀ ਦੇ ਗੁਟਕੇ, ਪੋਥੀਆਂ ਜਾਂ ਉਹ ਕਾਗਜ਼ ਜਿਨ੍ਹਾਂ ਤੇ ਗੁਰਬਾਣੀ ਲਿਖੀ ਹੋਵੇ, ਮੰਦੀ ਥਾਂ ਤੇ ਨਹੀਂ ਰਖਣੇ ਚਾਹੀਦੇ । ਗੁਟਕਿਆਂ ਤੇ ਪੋਥੀਆਂ ਨੂੰ ਰੁਮਾਲਿਆਂ ਵਿਚ ਸਾਂਭ ਕੇ ਰੱਖਣਾ ਚਾਹੀਦਾ ।

## ਹੁਕਮ ਲੈਣ ਦੀ ਮਰਯਾਦਾ : –

ਗੁਰੂ ਗਰੰਥ ਸਾਹਿਬ ਜੀ ਦਾ ਹੁਕਮ 'ਸਿੱਖ ਰਹਿਤ ਮਰਯਾਦਾ' ਵਿਚ ਦੱਸੀ ਮਰਯਾਦਾ ਅਨੁਸਾਰ ਹੀ ਲੈਣਾ ਯੋਗ ਹੈ । ਜੋ ਇਸ ਪ੍ਰਕਾਰ ਹੈ ।

ਸ੍ਰੀ ਗੁਰੂ ਗਰੰਥ ਸਾਹਿਬ ਜੀ ਤੋਂ 'ਹੁਕਮ' ਲੈਣ ਲਗਿਆਂ ਖੱਬੇ ਪੰਨੇ ਦੇ ਉਤਲੇ ਪਾਸਿਉਂ ਪਹਿਲਾ ਸ਼ਬਦ ਜੋ ਜਾਰੀ ਹੈ, ਮੁੱਢ ਤੋਂ ਪੜ੍ਹਨਾ ਚਾਹੀਏ। ਜੇ ਉਸ ਸ਼ਬਦ ਦਾ ਮੁੱਢ ਪਿਛਲੇ ਪੰਨੇ ਤੋਂ ਸ਼ੁਰੂ ਹੁੰਦਾ ਹੈ ਤਾਂ ਪਤਰਾ ਪਰਤ ਕੇ ਪੜ੍ਹਨਾ ਸ਼ੁਰੂ ਕਰੋ ਤੇ ਸ਼ਬਦ ਸਾਰਾ ਪੜ੍ਹੋ । ਜੇ 'ਵਾਰ' ਹੋਵੇ ਤਾਂ ਪਉੜੀ ਦੇ ਸਾਰੇ ਸਲੋਕ ਅਤੇ ਪਉੜੀ ਪੜ੍ਹਨੀ ਚਾਹੀਏ । ਸ਼ਬਦ ਦੇ ਅੰਤ ਵਿਚ ਜਿਥੇ 'ਨਾਨਕ' ਨਾਮ ਆ ਜਾਵੇ ਉਸ ਤੁਕ ਉਤੇ ਭੋਗ ਪਾਇਆ ਜਾਵੇ । ਜੇ ਭਗਤ ਬਾਣੀ ਵਿਚੋਂ ਹੁਕਮ ਆਵੇ ਤਾਂ ਸ਼ਬਦ ਦੇ ਅੰਤ ਵਿਚ 'ਭਗਤ' ਦਾ ਨਾਮ ਆ ਜਾਵੇ ਤਾਂ ਉਸ ਤੁਕ ਉਤੇ ਭੋਗ ਪਾਇਆ ਜਾਵੇ ।

ਕਈ ਅਨਜਾਣ ਸੱਜਣ ਇਹ ਕਹਿੰਦੇ ਸੁਣੇ ਹਨ ਕਿ ਸਵੇਰੇ ਹੁਕਮ ਉਪਰੋਂ ਲੈਣਾ ਚਾਹੀਦਾ ਹੈ, ਸ਼ਾਮ ਨੂੰ ਹੇਠੋਂ ਤੇ ਦੁਪਹਿਰੇ ਵਿਚਕਾਰੋਂ, ਜੋ ਨਿਰੋਲ ਮਨਮਤ ਹੈ ।

ਕਈ ਵਾਰੀ ਜਦੋਂ 'ਮਹਲਾ ੯' ਦੀ ਬਾਣੀ ਦਾ ਜਾਂ ਹੋਰ ਕਈ ਵੈਰਾਗਮਈ ਵਾਕ ਆਵੇ ਤਾਂ ਕਈ ਪਾਠੀ ਅਤੇ ਪਰੇਮੀ ਇਹ ਆਖਦੇ ਹਨ, "ਜੀ ! ਅਜ ਤਾਂ ਗੁਰੂ ਸਾਹਿਬ ਦਾ ਵਾਕ ਬੜਾ ਕਰੜਾ ਆਇਆ ਹੈ ।" ਕਈ ਸੰਤਾਂ ਨੇ ਆਪਣੇ ਸਿਖਾਂ ਨੂੰ ਇਹ ਵੀ ਸਿੱਖਿਆ ਦਿਤੀ ਹੋਈ ਹੈ ਕਿ ਜਦੋਂ ਕੋਈ ਅਜਿਹਾ ਕਰੜਾ ਹੁਕਮ ਆਵੇ ਤਾਂ ਉਹ ਗੁਰੂ ਸਾਹਿਬ ਨੂੰ ਵਾਪਸ ਕਰ ਦਿਆ ਕਰਨ ਤੇ ਆਰਦਾਸ ਕਰਕੇ ਹੋਰ ਹੁਕਮ ਲੈ ਲਿਆ ਕਰਨ । ਇਸ ਤਰ੍ਹਾਂ ਦੀ ਸੋਚ ਰਖਣੀ ਨਿਰੋਲ ਮਨਮਤ ਤੇ ਮੂਰਖਤਾ ਭਰੀ ਅਗਿਆਨਤਾ ਹੀ ਕਹੀ ਜਾ ਸਕਦੀ ਹੈ । ਅਜੇਹੇ ਪਖੰਡੀਆਂ ਨੂੰ ਗੁਰਬਾਣੀ ਦੀ ਹੇਠ ਲਿਖੀ ਤੁਕ ਤੋਂ ਸੇਧ ਲੈ ਕੇ ਬਾਣੀ ਦੇ ਹੁਕਮਾਂ ਨੂੰ ਚੰਗਾ ਜਾਂ ਮਾੜਾ ਕਰੜਾ ਜਾਂ ਨਰਮ ਕਹਿਣ ਤੋਂ ਪ੍ਰਹੇਜ ਕਰਨਾ ਚਾਹੀਦਾ ਹੈ :-

**ਮਿਠ ਬੋਲੜਾ ਜੀ ਹਰਿ ਸਜਣ ਸੁਆਮੀ ਮੋਰਾ ॥**
**ਹਉ ਸੰਮਲਿ ਥਕੀ ਜੀ ਉਹ ਕਦੇ ਨ ਬੋਲੈ ਕਉਰਾ ॥** (ਪੰਨਾ ੭੮੪)

## ਗੁਰੂ ਗਰੰਥ ਸਾਹਿਬ ਦਾ ਪੂਰਨ ਸਤਿਕਾਰ ਕੀ ਹੈ ?

ਗੁਰੂ ਗਰੰਥ ਸਾਹਿਬ ਜੀ ਮਹਾਰਾਜ ਵਾਸਤੇ ਕੀਮਤੀ ਤੋਂ ਕੀਮਤੀ ਰੁਮਾਲੇ ਚੜ੍ਹਾ ਦੇਣੇ ਇਹ ਇਕ ਸਤਿਕਾਰ ਦਾ ਹਿੱਸਾ ਹੈ, ਪਰ ਪੂਰਨ ਸਤਿਕਾਰ ਨਹੀਂ । ਜਿਸ ਤਰ੍ਹਾਂ ਇਕ ਉਂਗਲ ਸਰੀਰ ਦਾ ਇਕ ਹਿੱਸਾ ਹੈ, ਪਰ ਪੂਰਨ ਸਰੀਰ ਨਹੀਂ । ਗੁਰੂ ਗਰੰਥ ਸਾਹਿਬ ਦੇ ਅਰਪਣ ਮਾਇਆ ਕਰ ਦੇਣੀ ਸਤਿਕਾਰ ਦਾ ਇੱਕ ਹਿੱਸਾ ਹੈ ਪਰ ਪੂਰਨ ਸਤਿਕਾਰ ਨਹੀ । ਗੁਰੂ ਗਰੰਥ ਸਾਹਿਬ ਜੀ ਨੂੰ ਚੌਰ ਕਰਨਾ ਸਤਿਕਾਰ ਦਾ ਇੱਕ ਹਿੱਸਾ ਹੈ, ਪਰੰਤੂ ਪੂਰਨ ਸਤਿਕਾਰ ਨਹੀਂ । ਚੰਦੋਆ ਤਾਣ ਦੇਣਾ ਕੀਮਤੀ ਤੋਂ ਕੀਮਤੀ ਸਾਮਾਨ ਅਰਪਨ ਕਰ ਦੇਣਾ, ਆਲੀਸ਼ਾਨ ਕਮਰੇ ਬਣਵਾ ਦੇਣਾ, ਸੋਨੇ ਚਾਂਦੀ ਦੀਆਂ ਪਾਲਕੀਆਂ ਵਿਚ ਪ੍ਰਕਾਸ਼ ਕਰ ਦੇਣਾ ਬਾਹਰਮੁਖੀ ਸਤਿਕਾਰ ਦਾ ਇੱਕ ਅੰਗ ਤਾਂ ਜ਼ਰੂਰ ਹੈ ਪਰ ਪੂਰਨ ਸਤਿਕਾਰ ਨਹੀਂ । ਗੁਰੂ ਗਰੰਥ ਸਾਹਿਬ ਜੀ ਦਾ ਪੂਰਨ ਸਤਿਕਾਰ

ਕੀ ਹੈ ? ਪੂਰਨ ਸਤਿਕਾਰ ਹੈ ਗੁਰੂ ਗਰੰਥ ਸਾਹਿਬ ਜੀ ਦੀ ਗੱਲ ਨੂੰ ਮੰਨ ਲੈਣਾ, ਹੁਕਮ ਨੂੰ ਮੰਨ ਲੈਣਾ ।

**ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥**
**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰ ਮਾਨੀ ॥**

**(ਧਨਾਸਰੀ ਮ: ੪ ਪੰਨਾ ੬੬੯)**

ਅਜ ਦਾ ਸਿੱਖ ਕਹਿੰਦਾ ਹੈ ਕਿ 'ਗੁਰੂ ਜੀ ਮੈਂ ਤੁਹਾਡੇ ਅੱਗੇ ਪੈਸੇ ਤਾਂ ਮੱਥਾ ਟੇਕ ਸਕਦਾ ਹਾਂ, ਪਰ ਤੁਹਾਡਾ ਹੁਕਮ ਨਹੀਂ ਮੰਨ ਸਕਦਾ । ਕੀਮਤੀ ਤੋਂ ਕੀਮਤੀ ਰੁਮਾਲਾ ਚੜ੍ਹਾ ਸਕਦਾ ਹਾਂ, ਕੜਾਹ ਪ੍ਰਸਾਦ ਦੀ ਦੇਗ ਅਰਪਨ ਕਰ ਸਕਦਾ ਹਾਂ, ਵਧੀਆ ਚੰਦੋਏ ਹੇਠ ਸੁਨਹਿਰੀ ਪਾਲਕੀਆਂ ਵਿਚ ਪ੍ਰਕਾਸ਼ ਕਰ ਸਕਦਾ ਹਾਂ । ਪਰ ਤੁਹਾਡੀ ਗਲ ਨਹੀਂ ਮੰਨ ਸਕਦਾ । ਮੈਂ ਹੋਰ ਤੁਹਾਨੂੰ ਸਭ ਕੁਝ ਅਰਪਨ ਕਰ ਸਕਦਾਂ ਹਾਂ, ਪਰ ਆਪਣਾ ਮਨ, ਆਪਣੀ ਮੱਤ ਤੁਹਾਡੇ ਅਰਪਨ ਨਹੀਂ ਕਰ ਸਕਦਾ ।

ਉਪਰੋਕਤ ਵਿਚਾਰ ਤੋਂ ਸਾਡਾ ਭਾਵ ਇਹ ਹੈ ਕਿ ਜਿਥੇ ਅਸੀਂ ਵਧੀਆ ਬਸਤਰ ਕੀਮਤੀ ਰੁਮਾਲੇ, ਆਲੀਸ਼ਾਨ ਪਾਲਕੀਆਂ ਵਿਚ ਵਧੀਆ ਚੰਦੋਏ ਹੇਠ ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰੀਏ, ਉਥੇ ਗੁਰੂ-ਹੁਕਮਾਂ ਨੂੰ ਮੰਨ ਕੇ ਜੀਵਨ ਵਿਚ ਧਾਰਨ ਕਰਕੇ ਗੁਰੂ ਗਰੰਥ ਸਾਹਿਬ ਜੀ ਦਾ ਪੂਰਨ ਸਤਿਕਾਰ ਕਰਨ ਦੇ ਪਾਤਰ ਬਣੀਏ ।

## ਅਸੀਂ ਗੁਰਬਾਣੀ ਤੋਂ ਕਿਵੇਂ ਫਾਇਦਾ ਉਠਾਈਏ ?

ਸਾਡੇ ਵੱਡੇ ਭਾਗ ਹਨ ਕਿ ਸਾਡੇ ਪਾਸ ਗੁਰੂ ਗਰੰਥ ਸਾਹਿਬ ਜੀ, ਜੋ ਭਗਤੀ ਦਾ ਭੰਡਾਰ ਹਨ, ਜਿਹਨਾਂ ਵਿਚ ਅਨਮੋਲ ਰਤਨ, ਕੀਮਤੀ ਲਾਲ ਜਿਹਨਾਂ ਦਾ ਮੁਲ ਨਹੀਂ ਪਾਇਆ ਜਾ ਸਕਦਾ, ਅਜਿਹੇ ਸਿਖਿਆਦਾਇਕ ਅਮੋਲਕ ਬਚਨ ਹਨ । ਪਰ ਅਸੀਂ ਇਤਨੇ ਆਲਸੀ ਤੇ ਮੰਦ ਭਾਗੇ ਹਾਂ ਕਿ ਅਸੀਂ ਗੁਰਬਾਣੀ ਦੇ ਇਹਨਾਂ ਮਨੋਹਰ ਬਚਨਾਂ ਦਾ ਪੂਰਾ ਪੂਰਾ ਫਾਇਦਾ ਨਹੀਂ ਉਠਾ ਰਹੇ । ਵਿਰਲੇ ਵਿਰਲੇ ਮਨੁਖ ਹਨ, ਜਿਹਨਾਂ ਨੇ ਗੁਰੂ ਗਰੰਥ ਸਾਹਿਬ ਜੀ ਦੇ ਪੂਰਨ ਸਰੂਪ ਦਾ ਠੀਕ ਢੰਗ ਨਾਲ ਦੀਦਾਰ ਕੀਤਾ ਹੋਵੇ । ਬਹੁਤੇ ਪ੍ਰਾਣੀ ਤਾਂ ਆਪਣੀ ਸਾਰੀ ਆਯੂ ਭੋਗ ਕੇ ਬਿਨਾਂ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕੀਤੇ ਇਸ ਸੰਸਾਰ ਤੋਂ ਚਲੇ ਜਾਂਦੇ ਹਨ । ਹਰ ਸਿੱਖ ਵਾਸਤੇ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰਨਾ, ਜ਼ਰੂਰੀ ਕ੍ਰਮ ਹੈ । ਪਰ ਅਸੀ ਇਸ ਵਲ ਕਦੇ ਧਿਆਨ ਨਹੀਂ ਦਿਤਾ ਇਹੀ ਕਾਰਨ ਹੈ ਕਿ ਅਸੀ ਸਾਧਾਂ ਸੰਤਾਂ ਦੇ ਡੇਰਿਆਂ ਵਿਚ ਆਪਣੀਆਂ ਪੁਛਾਂ ਲਈ ਭਟਕਦੇ ਫਿਰਦੇ ਹਾਂ । ਨਾਮ ਕਿਵੇਂ ਜਪਣਾ ਹੈ ? ਮਨ ਕਾਬੂ ਨਹੀਂ ਆਉਂਦਾ । ਟਿਕਾਉ ਕਿਵੇਂ ਹੋਵੇ ਆਦਿ ? ਇਹਨਾਂ ਸਭਨਾਂ ਸੁਆਲਾਂ ਦਾ ਹੱਲ ਗੁਰੂ ਗਰੰਥ ਸਾਹਿਬ ਜੀ ਵਿਚ ਹੈ । ਕਲਗੀਧਰ ਪਾਤਸ਼ਾਹ ਜੀ ਕਹਿੰਦੇ ਹਨ, ਜੇ ਮੇਰੇ ਨਾਲ ਗੱਲਾਂ ਕਰਨੀਆਂ ਹਨ ਤਾਂ ਗੁਰੂ ਗਰੰਥ ਸਾਹਿਬ ਦਾ ਪਾਠ ਕਰੋ ਮੇਰੇ ਨਾਲ ਗੱਲਾਂ ਹੋਣਗੀਆਂ । ਪਰ ਅਸੀਂ ਆਪਣੇ ਰੁਝੇਵੇਂ ਇਤਨੇ ਵਧਾ ਲਏ ਹਨ ਕਿ ਸਾਡੇ ਪਾਸ ਗੁਰੂ ਗਰੰਥ ਸਾਹਿਬ ਦਾ ਪਾਠ ਕਰਨ ਲਈ ਸਮਾਂ ਹੀ ਨਹੀਂ ।

ਬਹੁਤੇ ਸਿੱਖ ਤਾਂ ਇਹੀ ਸਮਝਦੇ ਹਨ ਕਿ ਪਾਠ ਕਰਨਾ ਜਾਂ ਹੁਕਮ ਲੈਣਾ ਇਹ ਗੁਰਦੁਆਰਾ ਸਾਹਿਬ ਦੇ ਗਰੰਥੀ ਸਿੰਘ ਦਾ ਹੀ ਕੰਮ ਹੈ । ਇਹ ਸਾਡੇ ਵਾਸਤੇ ਕਿੰਨੀ ਸ਼ਰਮ ਦੀ ਗੱਲ ਹੈ ਕਿ ਸਾਡੇ ਵਿਚੋਂ ਬਹੁਤੀ ਗਿਣਤੀ ਗੁਰੂ ਸਾਹਿਬ ਦਾ ਵਾਕ ਵੀ ਨਹੀਂ ਲੈ ਸਕਦੀ । ਕੀ ਹਰ ਸਿੱਖ ਦਾ ਇਹ ਫ਼ਰਜ ਨਹੀ ਕਿ ਉਹ ਆਪ ਗੁਰੂ ਗਰੰਥ ਸਾਹਿਬ ਦਾ ਪਾਠ ਕਰੇ ਤੇ ਆਪਣੇ ਬਚਿਆਂ ਨੂੰ ਸਿਖਾਵੇ ।

## ਸਾਨੂੰ ਕੀ ਕਰਨਾ ਚਾਹੀਦਾ ਹੈ :

ਹਰ ਸਿੱਖ ਦਾ ਇਹ ਨਿੱਤ ਦਾ ਕ੍ਰਮ ਹੋਵੇ ਕਿ ਉਹ ਸਵੇਰੇ ਘਟੋ ਘਟ ਗੁਰੂ ਗਰੰਥ ਸਾਹਿਬ ਤੋਂ ਵਾਕ ਜ਼ਰੂਰ ਲਵੇ । ਚੰਗਾ ਤਾਂ ਇਹ ਹੈ ਕਿ ਹਰ ਸਿੱਖ ਆਪਣਾ ਸਾਧਾਰਣ ਪਾਠ ਜਾਰੀ ਰਖੇ ਅਤੇ ਜਿੰਨੇ ਸਮੇਂ ਵਿਚ ਹੋ ਸਕੇ, ਭੋਗ ਪਾਵੇ । ਅਖੰਡ ਪਾਠ ਦੀ ਥਾਂ ਸਹਿਜ ਪਾਠ ਰਖੇ ਜਾਣ, ਜੋ ਪ੍ਰਵਾਰ ਦੇ ਸਾਰੇ ਮੈਂਬਰ ਰਲ ਕੇ ਆਪ ਕਰਨ ।

## ਗੁਰਬਾਣੀ ਦਾ ਸ਼ੁਧ ਪਾਠ ਸਿਖਿਆ ਜਾਵੇ :

ਸ਼ੁਧ ਪਾਠ ਕਰਨਾ ਪਹਿਲੀ ਪਉੜੀ ਹੈ । ਸ਼ੁਧ ਪਾਠ ਕਰਨ ਨਾਲ ਅਰਥਾਂ ਦੀ ਸੋਝੀ ਆਉਂਦੀ ਹੈ । ਗੁਰਬਾਣੀ ਦੇ ਅਰਥਾਂ ਨੂੰ ਸਮਝਣ ਨਾਲ ਗੁਰਬਾਣੀ ਵਿਚ ਮਨ ਵਧੇਰੇ ਜੁੜਦਾ ਹੈ ਤੇ ਲਾਭ ਵੀ ਵਧੇਰੇ ਹੁੰਦਾ ਹੈ । ਤੀਸਰੇ ਨੰਬਰ ਤੇ ਹੈ ਗੁਰਬਾਣੀ ਦੇ ਉਪਦੇਸ਼ਾਂ ਦੀ ਵੀਚਾਰ ਕਰ ਕੇ ਉਹਨਾਂ ਨੂੰ ਅਮਲ ਵਿਚ ਲਿਆਉਣਾ ਭਾਵ ਬਾਣੀ ਦੀ ਕਮਾਈ ਕਰਨੀ, ਜੇ ਨਿਰਾ ਪਾਠ ਹੀ ਕੀਤਾ ਜਾਵੇ, ਅਰਥ ਬੋਧ ਨਾਂ ਹੋਣ, ਉਪਦੇਸ਼ਾਂ ਨੂੰ ਜੀਵਨ ਵਿਚ ਨਾ ਵਸਾਇਆ ਜਾਏ ਤਾਂ ਨਿਰਾ ਪਾਠ ਕਰਨਾ ਫੋਕਟ ਕਰਮ ਕਾਂਡ ਬਣ ਜਾਂਦਾ ਹੈ । ਇਹੀ ਕਾਰਨ ਹੈ ਕਿ ਸਾਡੇ ਪਾਠ ਰਸਮੀ ਜਹੇ ਬਣ ਕੇ ਰਹਿ ਗਏ ਹਨ । ਭਾਈ ਗੁਰਦਾਸ ਜੀ ਇਸ ਵੀਚਾਰ ਨੂੰ ਆਪਣੇ ਕਬਿੱਤ ਵਿਚ ਇਉਂ ਸਪਸ਼ਟ ਕਰਦੇ ਹਨ :

**ਖਾਂਡ ਖਾਂਡ ਕਹੈ ਜਿਹਬਾ ਨ ਸੁਆਦਿ ਮੀਠੋ ਆਵੈ,**
**ਅਗਨਿ ਅਗਨਿ ਕਹੈ, ਸੀਤ ਨ ਬਿਨਾਸ ਹੈ ।**
**ਬੈਦ ਬੈਦ ਕਹੈ, ਰੋਗ ਮਿਟਤ ਨ ਕਾਹੂ ਕੋ,**
**ਦਰਬ ਦਰਬ ਕਹੈ, ਕੋਊ ਦਰਬਿ ਨ ਬਿਲਾਸ ਹੈ ।**
**ਚੰਦਨ ਚੰਦਨ ਕਹਿਤ, ਪ੍ਰਗਟੇ ਨ ਸੁਬਾਸ ਬਾਸ,**
**ਚੰਦ ਚੰਦ ਕਹੈ, ਉਜੀਆਰੋ ਨ ਪ੍ਰਕਾਸ ਹੈ।**
**ਤੈਸੇ ਗਿਆਨ ਗੋਸਟ, ਕਹਿਤ ਨ ਰਹਿਤ ਪਾਵੈ,**
**ਕਰਨੀ ਪ੍ਰਧਾਨ ਭਾਨ ਉਦਤ ਅਕਾਸ ਹੈ ।**

ਗੁਰਬਾਣੀ ਨੂੰ ਸ਼ੁਧ ਪੜ੍ਹਨ, ਅਰਥਾਂ ਤੋਂ ਜਾਣੂ ਹੋਣ ਅਤੇ ਵੀਚਾਰ ਨੂੰ ਅਮਲ ਵਿਚ ਲਿਆਉਣ ਲਈ ਕਠਨ ਸਾਧਨਾ ਦੀ ਲੋੜ ਹੈ । ਜੇਕਰ ਸਤਿਕਾਰ ਨਾਲ, ਪਿਆਰ ਨਾਲ ਸ਼ਰਧਾ ਨਾਲ ਗੁਰਬਾਣੀ ਦਾ ਪਾਠ ਗਾ ਕੇ, ਰਸ ਲੈ ਕੇ ਕੀਤਾ ਜਾਏ ਤਾਂ ਅਰਥਾਂ ਦਾ ਕਾਫੀ ਬੋਧ ਹੋ ਜਾਣਾ ਕੁਦਰਤੀ ਗਲ ਹੈ । ਗੁਰੂ ਗਰੰਥ ਸਾਹਿਬ ਜੀ ਦੇ ਸਿੱਖ ਹੋਣ ਦੇ ਨਾਤੇ

ਆਉ, ਅਸੀਂ ਪ੍ਰਣ ਕਰੀਏ ਕਿ ਅਸੀਂ ਆਪ ਅਤੇ ਆਪਣੇ ਬੱਚਿਆ ਨੂੰ ਗੁਰਬਾਣੀ, ਪੜ੍ਹਣ, ਸੁਨਣ ਵਲ ਪ੍ਰੇਰਿਤ ਕਰਾਂਗੇ । ਗੁਰਬਾਣੀ ਦੇ ਅਰਥਾਂ ਨੂੰ ਸਮਝਾਂਗੇ ਤੇ ਗੁਰਬਾਣੀ ਅਨੁਸਾਰ ਆਪਣੇ ਜੀਵਨ ਨੂੰ ਢਾਲਣ ਦੀ ਕੋਸ਼ਿਸ਼ ਕਰਾਂਗੇ ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ

ਇਹ ਇਕ ਇਤਿਹਾਸਕ ਸਚਾਈ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੱਖਣ (ਮਹਾਰਾਸ਼ਟਰ) ਦੇਸ਼ ਵਿਚ ਨਾਂਦੇੜ ਦੇ ਅਸਥਾਨ ਪਰ ੭ ਅਕਤੂਬਰ ਸੰਨ ੧੭੦੮ ਈ. ੩ ਸ਼ਾਬਾਨ ੧੧੨੧ ਹਿਜਰੀ , ਨੂੰ ਜੋਤੀ ਜੋਤਿ ਸਮਾ ਗਏ ਸਨ ।

ਬਹਾਦਰ ਸ਼ਾਹ ਬਾਦਸ਼ਾਹ ਇਸ ਵੇਲੇ ਨਾਂਦੇੜ ਤੋਂ ਗੋਦਾਵਰੀ ਨਦੀ ਪਾਰ ਕਰਕੇ ਆਪਣੇ ਭਾਈ ਕਾਮਬਖ਼ਸ਼ ਦੀ ਬਗਾਵਤ ਨੂੰ ਮਿਟਾਉਣ ਲਈ ਉਸ ਦੇ ਵਿਰੁਧ ਜਾ ਚੁਕਾ ਸੀ । ੨੬ ਸ਼ਾਬਾਨ (੩੦ ਅਕਤੂਬਰ) ਨੂੰ ਉਸ ਨੇ ਹੁਕਮ ਦਿਤਾ ਕਿ ਸੁਰਗਵਾਸੀ ਗੁਰੂ ਗੋਬਿੰਦ ਸਿੰਘ ਨਾਨਕ ਪੰਥੀ ਦੇ (ਮਾਤਾ ਸੁੰਦਰੀ ਜੀ ਦੇ ਲੈ-ਪਾਲਕ) ਪੁੱਤਰ ਨੂੰ ਮਾਤਮੀ ਖਿਅਲਤ ਦੇ ਦਿਤੀ ਜਾਏ ! ੯ ਰਮਜਾਨ (੧੧ ਨਵੰਬਰ) ਨੂੰ ਬਾਦਸ਼ਾਹ ਦੇ ਹਜ਼ੂਰ ਅਰਜ਼ ਹੋਈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਜਾਇਦਾਦ ਕਾਫੀ ਹੈ ਉਸਦੀ ਜ਼ਬਤੀ ਸੰਬੰਧੀ ਕੀ ਸ਼ਾਹੀ ਹੁਕਮ ਹੈ ? ਬਾਦਸ਼ਾਹ ਨੇ ਹੁਕਮ ਦਿਤਾ ਕਿ, 'ਇਹ ਦਰਵੇਸ਼ਾਂ ਦਾ ਮਾਲ ਹੈ, ਇਸ ਵਿੱਚ ਕੋਈ ਰੋਕ ਨ ਪਾਓ, ਇਸ ਮਾਲ ਨਾਲ ਬਾਦਸ਼ਾਹੀ ਖਜ਼ਾਨਾ ਨਹੀਂ ਭਰ ਜਾਣਾ (ਅਖ਼ਬਾਰਿ ਦਰਬਾਰਿ ਮੁਅੱਲਾ) !' ਇਨਾਂ ਦੋਹਾਂ ਖ਼ਬਰਾਂ ਵਿਚ, ਜੋ ਚਾਰ ਪੰਜ ਸਤਰਾਂ ਦੇ ਅੰਦਰ ਦੀਆਂ ਬੜੀ ਇਤਿਹਾਸਕ ਮਹੱਤਤਾ ਵਾਲੇ ਰਿਕਾਰਡ ਦੀਆਂ ਹਨ, ਗੁਰੂ ਗੋਬਿੰਦ ਸਿੰਘ ਜੀ ਸਬੰਧੀ 'ਮਾਤਮੀ ਅਤੇ 'ਮੁਤਵੱਜੋ' ਸ਼ਬਦ ਵਰਤੇ ਹੋਏ ਹਨ ਜੋ ਕੇਵਲ ਪੂਰੇ ਹੋ ਚੁਕੇ ਹੋਏ ਮਨੁੱਖਾਂ ਲਈ ਹੀ ਵਰਤੇ ਜਾਂਦੇ ਹਨ ਜਿਊਂਦਿਆਂ ਲਈ ਨਹੀਂ । ਇਸ ਵੇਲੇ ਦੀ ਗਵਾਹੀ ਤੋਂ ਬਾਦ ਕਿਸੇ ਹੋਰ ਗਵਾਹੀ ਦੀ ਲੋੜ ਨਹੀਂ ਰਹਿ ਜਾਂਦੀ ।

ਸ੍ਰੀ ਗੁਰੂ ਸੋਭਾ' ਗਰੰਥ ਅਨੰਦਪੁਰ ਸਾਹਿਬ ਵਿਚ ਹਜ਼ੂਰ ਦੇ ਇਕ ਦਰਬਾਰੀ ਵਿਦਵਾਨ ਕਵੀ ਸੈਨਾਪਤੀ ਨੇ ਗੁਰੂ ਸਾਹਿਬ ਦੇ ਦੇਹਾਂਤ ਦੇ ਤਿੰਨ ਵਰ੍ਹਿਆਂ ਦੇ ਅੰਦਰ ਹੀ ਸੰਮਤ ੧੭੬੮ ਬਿ. ਸੰਨ ੧੭੧੧ ਈ. ਵਿਚ ਸਮਾਪਤ ਕੀਤਾ ਸੀ । ਉਸਨੇ ਆਪਣੇ ਅਠਾਰਵੇਂ ਧਿਆਏ (੩੨-੪੩) ਵਿਚ ਸਪਸ਼ਟ ਲਿਖਿਆ ਹੈ ਕਿ ਕਤਕ ਸੁਦੀ ਪੰਚਮੀ ਸੰਮਤ ੧੭੬੫ ਨੂੰ ਨਾਂਦੇੜ ਵਿਚ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾਂ ਗਏ ਅਤੇ ਉਨ੍ਹਾਂ ਦਾ ਸੰਸਕਾਰ ਕਰ ਦਿਤਾ ਗਿਆ ।

ਮਿਰਜ਼ਾ ਮੁਹੰਮਦ ਹਾਰਿਸੀ ਨੇ ਆਪਣੀ ਪੁਸਤਕ ਇਬ੍ਰਤ-ਨਾਮਾ-ਸਵਾਨਿਹ ਵਿਚ ਜੋ ਸੰਨ ੧੭੧੯ ਈ. (੧੧੩੧ ਹਿਜਰੀ) ਵਿਚ ਖ਼ਤਮ ਹੋਈ, ਲਿਖਿਆ ਹੈ ਕਿ ਦੱਖਣ ਵਿਚ ਦੇਹਾਂਤ ਤੋਂ ਬਾਦ ਗੁਰੂ ਸਾਹਿਬ ਦੇ ਸਰੀਰ ਨੂੰ ਅਗਨ ਭੇਟ ਕਰ ਦਿਤਾ ਗਿਆ । ਸਯੱਦ ਮਹੁੰਮਦ ਕਾਸਿਮ ਨੇ 'ਇਬ੍ਰਤ-ਨਾਮਾ' (੧੧੩੩ ਹਿਜਰੀ, ਸੰਨ ੧੭੨੦ ਈ. ) ਤੇ 'ਇਬ੍ਰਤ-ਮਕਾਲ' (੧੧੪੪ ਹਿ. ਸੰਨ ੧੭੩੧) ਈ. ) ਵਿਚ ਲਿਖਿਆ ਹੋਇਆ ਹੈ ਕਿ ਗੁਰੂ ਸਾਹਿਬ ਦੇ ਸਿੱਖਾਂ ਨੇ ਉਨ੍ਹਾਂ ਨੂੰ ਚੰਦਨ ਦੀ ਚਿਖਾ ਵਿਚ ਅਗਨੀ ਦੇ ਸਪੁਰਦ ਕਰ ਦਿੱਤਾ । ਇਸੇ ਤਰ੍ਹਾਂ ਰਾਇ ਚਤਰਮਨ ਸੰਨ ੧੭੫੯ ਈ. ਨੂੰ ਪੂਰਨ ਹੋਈ 'ਚਹਾਰ-ਗੁਲਸ਼ਨ ਅਖ਼ਬਾਰੁ ਨਵਾਦਰਿ' (੧੧੭੩ ਹਿ.) ਵਿਚ ਲਿਖਦਾ ਹੈ ਕਿ ਗੁਰੂ ਸਾਹਿਬ ਦਾ ਉਥੇ ਨਾਂਦੇੜ ਵਿਚ ਦੇਹਾਂਤ ਹੋ ਗਿਆ ਸੀ । 'ਅਖ਼ਬਾਰਿ-ਦਰਬਾਰਿ ਮੁਅੱਲਾ' ਦੇ ਲੇਖਕ ਅਤੇ ਪਿਛਲੇ ਤਿੰਨ ਮੁਸਲਮਾਨ ਅਤੇ ਹਿੰਦੂ ਨਿਰਪੱਖ ਲਿਖਾਰੀ ਹਨ, ਇਸ ਲਈ ਉਨ੍ਹਾਂ ਦੀ ਅਤੇ ਸੈਨਾਪਤੀ ਆਦਿ ਦੀ ਸਮਕਾਲੀ ਗਵਾਹੀ ਤੋਂ ਬਾਦ ਹੋਰ ਕਿਸੇ ਗਵਾਹੀ ਦੀ ਲੋੜ ਨਹੀਂ ਰਹਿ ਜਾਂਦੀ । ਇਨ੍ਹਾਂ ਵਿਚੋਂ ਕਿਸੇ ਨੇ ਭੀ ਗੁਰੂ ਸਾਹਿਬ ਦੇ ਦੇਹਾਂਤ ਸੰਬੰਧੀ ਕੋਈ ਸ਼ੱਕ ਵਾਲੀ ਗੱਲ ਨਹੀਂ ਲਿਖੀ ।

ਗੁਰੂ ਸਾਹਿਬ ਦੇ ਦੇਹਾਂਤ ਤੋਂ ਬਾਦ ਦਰਸ਼ਨ ਆਦਿ ਦੀ ਕਹਾਣੀ ਦਾ ਆਰੰਭ ਕੋਇਰ ਸਿੰਘ ਦੇ ਗੁਰਬਿਲਾਸ ਪਾਤਸ਼ਾਹੀ-ਦਸ ਤੋਂ ਹੁੰਦਾ ਹੈ । ਗੁਰੂ ਸਾਹਿਬ ਦੇ ਅੰਤ ਸਮੇਂ ਦਾ ਜ਼ਿਕਰ ਕਰਦਾ ਹੋਇਆ ਗੁਰੂ ਗਰੰਥ ਸਾਹਿਬ ਨੂੰ ਗੁਰਿਆਈ ਦੇਣ ਦੀ ਰਸਮ ਦੇ ਉਪਰੰਤ ਅਤੇ ਸਿੱਖਾਂ ਨੂੰ ਗੁਰੂ ਗਰੰਥ ਵਿਚ ਨਿਸ਼ਚਾ ਧਾਰਨ ਦਾ ਉਪਦੇਸ਼ ਦੇਣ ਪਿਛੋਂ ਸੰਸਕਾਰ ਕਰਨ

ਦਾ ਜ਼ਿਕਰ ਕਰਦਾਂ ਹੈ । ਦੂਸਰੇ ਦਿਨ ਸਵੇਰੇ ਅੰਗੀਠਾ ਸੰਭਾਲਣ ਵੇਲੇ ਸਿੱਖਾਂ ਨੂੰ ਸੋਗ ਵਿਚ ਵੇਖਕੇ, ਉਥੇ ਆਏ ਇਕ ਉਦਾਸੀ ਨੇ ਆਕੇ ਕਿਹਾ ਕਿ ਸਿੱਖਾਂ ਨੂੰ ਸੋਗ ਨਹੀਂ ਕਰਨਾ ਚਾਹੀਏ, ਮੈਨੂੰ ਗੁਰੂ ਜੀ ਆਪ ਮਿਲੇ ਹਨ ਅਤੇ ਸੋਗ ਨਾ ਕਰਨ ਦਾ ਸੁਨੇਹਾ ਦਿੱਤਾ ਹੈ :

ਕੋਇਰ ਸਿੰਘ ਦੀ ਇਹ ਲਿਖਤ ਗੁਰੂ ਸਾਹਿਬ ਦੇ ਦੇਹਾਂਤ ਤੋਂ ਕੋਈ ਛੇ ਸਾਲ ਬਾਦ ਦੀ ਹੈ । ਮਾਲੂਮ ਹੁੰਦਾ ਹੈ ਕਿ ਕਵੀ ਨੇ ਸਿੱਖਾਂ ਨੂੰ ਗੁਰੂ ਸਾਹਿਬ ਦੇ ਦੇਹਾਂਤ ਸੰਬੰਧੀ ਸੋਗ ਨਾ ਕਰਨ ਦਾ ਉਪਦੇਸ਼ ਇਕ ਸੰਸਾਰ-ਤਿਆਗੀ ਮਨੋਕਲਪਤ ਉਦਾਸੀ ਦੇ ਮੂੰਹੋਂ ਦਿਤਾ ਹੈ । ਉਹ ਉਸਦਾ ਕੋਈ ਨਾਉਂ, ਨਿਸ਼ਾਨ, ਪਤਾ ਆਦਿ ਕੁਝ ਭੀ ਨਹੀਂ ਦਿੰਦਾ । ਬਾਦ ਦੇ ਕਿਸੇ ਕਵੀ ਨੇ ਭੀ ਉਸ ਦਾ ਕੋਈ ਥਾਉਂ ਪਤਾ ਨਹੀਂ ਦਸਿਆ ਬਲਕਿ ਕੇਸਰ ਸਿੰਘ ਛਿੱਬਰ (ਬੰਸਾਵਲੀਨਾਮਾ, ਸੰਨ ੧੭੬੯-੭੦ ਈ:) ਸਰੂਪ ਦਾਸ (ਮਹਿਮਾ ਪ੍ਰਕਾਸ਼, ਸੰਨ ੧੮੦੦ ਈ: ) ਅਤੇ ਬੀਰ ਸਿੰਘ ਬੱਲ (ਸਿੰਘ ਸਾਗਰ, ਸੰਨ ੧੮੨੮ ਈ:) ਆਦਿ ਨੇ ਤਾਂ ਇਸ ਗੱਲ ਨੂੰ ਪ੍ਰਵਾਨ ਭੀ ਨਹੀਂ ਕੀਤਾ ।

ਅਸਲ ਘਟਨਾ ਤੋਂ ੯੦ ਸਾਲ ਅਤੇ ਕੋਇਰ ਸਿੰਘ ਤੋਂ ੬੬ ਸਾਲ ਬਾਦ ਸੁੱਖਾ ਸਿੰਘ ਨੇ ' ਗੁਰ ਬਿਲਾਸ ਪਾਤਸ਼ਾਹੀ ੧੦ ' ਵਿਚ ਗੁਰੂ ਸਾਹਿਬ ਦੇ ਜੋਤੀ ਜੋਤ ਸਮਾ ਜਾਣ ਅਤੇ ਸਸਕਾਰ ਦਾ ਜ਼ਿਕਰ ਕਰਨ ਪਿਛੋਂ ਕੋਇਰ ਸਿੰਘ ਦੀ ਤਰ੍ਹਾਂ ਹੀ ਇਕ ਸਾਧੂ ਨੂੰ ਦਰਸ਼ਨ ਹੋਣ ਦਾ ਜ਼ਿਕਰ ਕੀਤਾ ਹੈ ਅਤੇ ਇਸ ਤਰ੍ਹਾਂ ਗੁਰ-ਬਿਲਾਸ ਦੇ ਸਾਰੇ ਅਧਿਆਇ ਪੂਰੇ ਕਰਕੇ ਗਰੰਥ ਸਮਾਪਤ ਕਰ ਦਿਤਾ ਹੈ । ਇਸ ਤੋਂ ਬਾਦ ਜਨਵਾਰੇ ਦੇ ਬਾਲਾ ਰਾਇ ਅਤੇ ਰੁਸਤਮ ਰਾਇ ਲੁਟੇਰਿਆਂ ਦੀ ਅਰਦਾਸ ਦੀ ਕਥਾ ਦਰਜ ਹੈ ਜਿਸ ਵਿਚ ਇਕ ਸਿਖ ਦੀ ਅਰਦਾਸ ਨੂੰ ਪ੍ਰਵਾਨ ਕਰਕੇ ਗੁਰੂ ਦੀ ਮੂਰਤ ਦੇ ਅੱਧੀ ਰਾਤ ਨੂੰ ਸਤਾਰੇ ਦੇ ਕਿਲ੍ਹੇ ਵਿਚ ਪਹੁੰਚਣ ਅਤੇ ਇਨ੍ਹਾਂ ਲੁਟੇਰਿਆਂ ਨੂੰ ਆਪਣੇ ਘੋੜੇ ਦੀਆਂ ਰਕਾਬਾਂ ਪਕੜ ਕੇ ਪੰਛੀਆਂ ਦੀ ਤਰ੍ਹਾਂ ਉੱਡ ਜਾਣ ਅਤੇ ਬਾਰਾਂ ਕੋਹਾਂ ਪਰ ਵਿੰਧਿਆਚਲ ਪਰਬਤ ਪਰ ਜਾ ਛਡਣ ਦਾ ਜ਼ਿਕਰ ਹੈ । ਇਹ ਕਲਪਨਾ ਆਪਣੇ ਆਪ ਵਿਚ ਅਜਿਹੀ ਹੈ ਜਿਸ ਨੂੰ ਨਾ ਕੋਈ ਇਤਿਹਾਸ ਦਾ ਵਿਦਿਆਰਥੀ ਹੀ ਸਹੀ ਪ੍ਰਵਾਨ ਕਰ ਸਕਦਾ ਹੈ, ਨਾ ਭੂਗੋਲ ਦਾ । ਸਿਤਾਰੇ ਦੀ ਪਹਾੜੀ ਦੇ ਸਿਖਰ ਉਪਰ ਚਾਰੋਂ ਪਾਸਿਉਂ ਬੰਦ ਕਿਲ੍ਹੇ ਵਿਚੋਂ ਅੱਧੀ ਰਾਤ ਨੂੰ ਅੰਧੇਰੇ ਵਿਚ ਕੇਵਲ ਕਵੀ ਦੇ ਮਨ ਦੀ ਉਡਾਰੀ ਦੇ ਘੋੜ-ਸਵਾਰ ਦੀ ਮੂਰਤ ਹੀ ਪੁਜ ਕੇ ਕੈਦ ਦੇ ਅੰਦਰੋਂ ਦੋ ਮਨੁੱਖਾਂ ਨੂੰ ਆਪਣੇ ਘੋੜੇ ਦੀਆਂ ਰਕਾਬਾਂ ਫੜਾ ਕੇ ਪੰਛੀਆਂ ਦੀ ਤਰ੍ਹਾਂ ਉੱਡ ਕੇ ਬਾਰਾਂ ਕੋਹ ਪਰ ਛਡ ਸਕਦੀ ਹੈ, ਮਨੁੱਖੀ ਸਰੀਰ ਵਾਲਾ ਜੀਉਂਦਾ ਜਾਗਦਾ ਬੰਦਾ ਨਹੀਂ । ਦੂਸਰੀ ਗੱਲ ਹੈ ਕਿ ਸਤਾਰੇ ਦੇ ਕਿਲੇ ਤੋਂ ਵਿੰਧੀਆ ਪਰਬਤ ਦੀ ਲੜੀ ਸਿੱਧੀ ਪੰਛੀ ਉੜਾਨ ਨਾਲ ਭੀ ੧੨ ਕੋਹ (ਅਠਾਰਾਂ ਵੀਹ ਮੀਲ) ਨਹੀਂ, ਬਲਕਿ ਤਿੰਨ ਸਾਢੇ ਤਿੰਨ ਸੌ ਮੀਲ ਦੀ ਹੈ ਕੇਵਲ ਕਵੀ ਦੀ ਖਿਆਲੀ ਉਡਾਰੀ ਨਾਲ ਹੀ ਇਕ ਛਿਨ ਵਿਚ ਉਪਰੋਂ ਉਪਰ ਉੜੇ ਜਾ ਸਕਦੇ ਹਨ ।

ਭਾਈ ਨੰਦ ਲਾਲ ਗੁਰੂ ਸਾਹਿਬ ਦੇ ਨਿਕਟ-ਵਰਤੀ ਸਮਕਾਲੀ ਸਨ । ਉਨ੍ਹਾਂ ਨੇ ਆਪਣੇ ਰਹਿਤਨਾਮਾ ਵਿਚ ਗੁਰੂ ਗਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਜ਼ਿਕਰ ਕੀਤਾ ਹੈ ।

**ਦੂਸਰ ਰੂਪ ਗਰੰਥ ਜੀ ਜਾਣ, ਉਨ ਕੋ ਅਗੰ ਮੇਰੋ ਕਰ ਮਾਨ ।**
**ਮੇਰਾ ਰੂਪ ਗਰੰਥ ਜੀ ਜਾਣ, ਇਸ ਮੇ ਭੇਦ ਨਹੀਂ ਕਛੁ ਮਾਨ ।**

ਇਨ੍ਹਾਂ ਵਾਕਾਂ ਦੀ ਪੁਸ਼ਟੀ ਭਾਈ ਚੌਪਾ ਸਿੰਘ ਜੀ ਦੇ ਰਹਿਤਨਾਮੇ ਤੋਂ ਭੀ ਹੁੰਦੀ ਹੈ । ਜੋ ਗੁਰੂ ਸਾਹਿਬ ਜੀ ਦੇ ਹੋਰ ਭੀ ਨਿਕਟ-ਵਰਤੀ ਜਾਣੂ ਸਨ । ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਦੇ ਅੱਠ ਸਾਲ ਸਤ ਮਹੀਨੇ ਦੇ ਅੰਦਰ ਮਈ ਸਨੰ ੧੭੧੭ ਨੂੰ ਕਵੀ ਮੋਹਨ ਨੇ ' ਗੁਰਬਿਲਾਸ ਪਾਤਸ਼ਾਹੀ ਛੇਵੀਂ ' ਸ਼ੁਰੂ ਕੀਤੀ ਸੀ ਅਤੇ ਅਗਲੇ ਸਾਲ ਜੁਲਾਈ ਸਨੰ ੧੭੧੮ ਨੂੰ ਸਮਾਪਤ ਕੀਤਾ। ਇਸ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਸਬੰਧੀ ਚੌਥੇ ਅਧਿਆਇ ਵਿਚ ਕਵੀ ਮੋਹਨ ਲਿਖਦਾ ਹੈ : —

ਮਮ ਆਗਿਆ ਸਭ ਹੀ ਸੁਨੋ ਸਤਿ ਬਚਨ ਨਿਰਧਾਰ ।
ਗਰੰਥ ਗੁਰੂ ਸਮ ਮਾਨੀਓ ਭੇਦ ਨਾ ਕੋਊ ਬਿਚਾਰ ।੪੦੯ । . . .
ਗੁਰੂ ਗਰੰਥ ਕਲਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ ।
ਦਸ ਪਾਤਸ਼ਾਹੀਆਂ ਰੂਪ ਇਹ ਗੁਰੂ ਗਰੰਥ ਕੀ ਜਾਨ ।੪੧੨।
ਗੁਰੂ ਦਰਸ ਜਿਹ ਦੇਖਨਾ ਸ੍ਰੀ ਗੁਰੂ ਗਰੰਥ ਦਰਸਾਇ ।
ਬਾਤ ਕਰਨਿ ਗੁਰ ਸੋ ਚਹੇ ਪੜ੍ਹੇ ਗਰੰਥ ਮਨ ਲਾਇ ।੪੧੩।

ਇਸ ਤੋਂ ਬਾਦ ਸਨ ੧੭੫੧ (ਸਮੰਤ ੧੮੦੮ ਬਿ.) ਵਿਚ ਕਵੀ ਕੋਇਰ ਸਿੰਘ ਨੇ ' ਗੁਰ-ਬਿਲਾਸ ਪਾਤਸ਼ਾਹੀ ਦਸ ' ਲਿਖਿਆ ਜਿਸ ਦੇ ੨੧ਵੇਂ ਧਿਆਇ (ਅੰਤਮ ਸਮਾਚਾਰ) ਵਿਚ ਦਸਮ ਪਾਤਸ਼ਾਹ ਦਾ ਹੁਕਮ ਇਸ ਤਰ੍ਹਾਂ ਦਿੱਤਾ ਹੈ : —

ਤਾਂ ਤੇ ਜੋ ਮੁਹ ਸਿਖ ਸੁਜਾਨਾ । ਮਾਨੋ ਗੁਰੂ ਗਰੰਥ ਭਗਵਾਨਾ ।੬੩।
ਗਰੰਥ ਗੁਰੂ ਮੇ ਨਿਹਚਾ ਧਾਰੇ । ਤਾ ਬਿਨ ਚਾਹ ਨਾ ਧਰੇ ਪਿਯਾਰੇ ।

(ਪਨਾਂ ੨੮੩)

ਇਥੇ ਇਹ ਦਸ ਦੇਣਾ ਜ਼ਰੂਰੀ ਜਾਪਦਾ ਹੈ ਕਿ ਕੋਇਰ ਸਿੰਘ ਜੀ ਨੇ ਇਹ ਗੁਰ-ਬਿਲਾਸ ਭਾਈ ਮਨੀ ਸਿੰਘ ਜੀ ਸ਼ਹੀਦ ਪਾਸੋਂ ਸੁਣ ਸੁਣ ਕੇ ਲਿਖਿਆ ਹੈ ਜੋ ਇਸ ਹੁਕਮ ਦੀ ਪ੍ਰਮਾਣੀਕਤਾ ਦਾ ਅਕੱਟ ਸਬੂਤ ਹੈ ।

ਬਸੰਾਵਲੀ ਨਾਮਾ ਦਸ ਪਾਤਸ਼ਾਹੀਆਂ ਕਾ ਭਾਈ ਕੇਸਰ ਸਿੰਘ ਛਿੱਬਰ ਨੇ (ਸੰਨਕ ੧੭੬੯-੭੦) ਵਿਚ ਲਿਖਿਆ ਹੈ । ਗੁਰੂ ਸਾਹਿਬ ਦੇ ਅਤੰਮ ਸਮੇਂ ਦਾ ਜ਼ਿਕਰ ਕਰਦੇ ਹੋਏ ਕੇਸਰ ਸਿੰਘ ਜੀ ਲਿਖਦੇ ਹਨ : —

ਦੋਇ ਜਾਮ ਰੈਨ ਗਈ, ਤਾਂ ਤਿਆਰੀ ਬਜਾਈ,
ਸਿਖਾਂ ਹਥ ਜੋੜਿ ਕਰ ਬੇਨਤੀ ਪੁਛਾਈ ।
ਗਰੀਬ ਨਿਵਾਜ, ਸਿਖ ਸੰਗਤ ਹੈ ਤੇਰੀ, ਇਸ ਦਾ ਕੀ ਹਵਾਲ ।
ਬਚਨ ਕੀਤਾ, ਗਰੰਥ ਹੈ ਗੁਰੂ, ਲੜ ਪਕੜੋ ਅਕਾਲ ।।

(ਚਰਨ ਦਸਵਾਂ ੬੫੦)

ਦਸਵਾਂ ਪਾਤਸ਼ਾਹ ਗੱਦੀ ਗੁਰਿਆਈ ਦੀ ਗਰੰਥ ਸਾਹਿਬ ਨੂੰ ਦੇ ਗਿਆ ।
ਜੋ ਗਰੰਥ ਸਾਹਿਬ ਜੀ ਤੇ ਮੁੜੇ । ਨਿਸਚੇ ਸੋਈ ਜਾਨੋ ਰੁੜ੍ਹੇ । (੨੬੭)
ਆਜ ਕੇ ਸਮੇਂ ਗਰੰਥ ਸਾਹਿਬ ਹੈ ਗੁਰੂ ਹਮਾਰਾ,
ਆਗੇ ਸਾਹਿਬ ਦਸਵਾਂ ਪਾਤਸਾਹੁ, ਲਾਇ ਬੈਠਾ ਦਰਬਾਰਾ ।
ਜੋ ਸ਼ੰਕਾ ਹੋਤੀ ਸਭ ਪੁਛ ਲੇਤੇ ।
ਅਬ ਤਿਨ ਕੇ ਆਸਨ ਗੁਰੂ ਗਰੰਥ ਜੀ ਉਤਰ ਹੈਂ ਦੇਤੇ । (੩੦੦)

ਬਾਵਾ ਸਰੂਪ ਦਾਸ ਜੀ ਨੇ ਆਪਣੀ ਪੁਸਤਕ ' ਮਹਿਮਾ ਪ੍ਰਕਾਸ਼ ' ਸੰਨ ੧੭੭੪ ਵਿਚ ਰਚੀ ਸੀ, ਉਸ ਵਿਚ ਗੁਰੂ ਗਰੰਥ ਸਾਹਿਬ ਦੀ ਗੁਰਿਆਈ ਸਬੰਧੀ ਇਸ ਤਰ੍ਹਾਂ ਆਇਆ ਹੈ :

'' ਤਬ ਸਿੱਖਾਂ ਨੇ ਪੂਛਾ ਜੋ ਅਬ ਦਰਸ਼ਨ ਕਹਾ ਕਰਹਿ । ਸਤਿਗੁਰ ਦੀਨ ਦਿਆਲ ਬਚਨ ਕੀਤਾ । ਜੋ ਦਸ ਸਰੂਪ ਹਮਾਰੇ ਪੂਰਨ ਭਏ । ਅਬ ਮੇਰੀ ਜਾਹਗਾ ਗੁਰੂ ਗਰੰਥ ਸਾਹਿਬ ਕੋ ਜਾਨਨਾ । ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਤੇ ਆਦਿ ਗਰੰਥ ਸਾਹਿਬ ਕਾ ਪਾਠ ਕਰਨਾ । ਮੇਰੇ ਸੇ ਬਾਤਾ ਹੋਵੇਗੀ ।. . . (ਪਨਾਂ ੮੯੨-੯੩)

ਅਠਾਰਵੀਂ ਸਦੀ ਦੇ ਅੱਧ ਵਿਚ ਉਮਦਾ ਤੁ-ਤਵਾਰੀਖ ਦੇ ਲੇਖਕ ਮੁਨਸ਼ੀ ਸੋਹਨ ਲਾਲ ਸੂਰੀ ਦੇ ਬਜ਼ੁਰਗਾ ਮੁਨਸ਼ੀ ਗਣਪਤ ਰਾਇ ਅਤੇ ਹਕੂਮਤ ਰਾਇ ਨੇ ਇਹ ਪੁਸਤਕ ਸਦਾਰ ਚੜ੍ਹਤ ਸਿੰਘ ਦੇ ਵੇਲੇ ਲਿਖਣੀ ਆਰੰਭ ਕੀਤੀ ਸੀ । ਜਿਸਦੀ ਪਹਿਲੀ ਜਿਲਦ ਦਫਤਰ ਅਵਲ ਦੇ ਪੰਨਾ ੬੪-੬੫ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ ਸਮੇਂ ਦਾ ਜ਼ਿਕਰ ਹੈ, ਜਿਸ ਵਿਚ ਲਿਖਿਆ ਹੋਇਆ ਹੈ ਕਿ ਇਸ ਵੇਲੇ ਇਕ ਸਿੱਖ ਨੇ ਬੇਨਤੀ ਕੀਤੀ ਕਿ ਹਜ਼ੂਰ ਨੇ ਕਿਸਨੂੰ (ਕੁਦਾਮ ਕਸ ਰਾ) ਗੁਰੂ ਨਿਯਤ ਕੀਤਾ ਹੈ ਤਾਂ ਗੁਰੂ ਸਾਹਿਬ ਨੇ ਫ਼ਰਮਾਇਆ ਕਿ :

"ਗੁਰੂ ਗਰੰਥ ਜੀ ਅਸਲ । ਦਰਮਿਆਨ ਗਰੰਥ ਵਾ ਗੁਰੂ ਹੀਚ ਫ਼ਰਕੇ ਨੀਸਤ ।

ਅਜ਼ ਦੀਦਾਰ ਗਰੰਥ ਜੀ ਮੁਸ਼ਾਹਿਦਾਇ ਦੀਦਾਰਿ ਫ਼ਰਹਤ ਆਸਾਰਿ ਗੁਰੂ ਸਾਹਿਬ ਬਾਇਦ ਨਮੂਦ । "

ਅਰਥਾਤ :

ਗੁਰੂ ਗਰੰਥ ਜੀ ਹਨ । ਗਰੰਥ ਅਤੇ ਗੁਰੂ ਦੇ ਵਿਚਕਾਰ ਕੋਈ ਫ਼ਰਕ ਨਹੀਂ ਹੈ । ਗਰੰਥ ਜੀ ਦੇ ਦਰਸ਼ਨਾਂ ਤੋਂ ਗੁਰੂ ਸਾਹਿਬ ਦੇ ਖੁਸ਼ੀਆਂ ਭਰਪੂਰ ਦਰਸ਼ਣ ਹੋਣਗੇ ।

ਇਸੇ ਤਰਾਂ ਅਠਾਰਵੀਂ ਸਦੀ ਵਿਚ ਆਰੰਭ ਕੀਤੀ ਅਤੇ ਸੰਨ ੧੮੧੦ ਵਿਚ ਮੁਕੰਮਲ ਕੀਤੀ ਤਾਰੀਖਿ ਬਹਿਰੁਲ ਮੌਵਾਜ਼ ਦੇ ਪਹਿਲੇ ਹਿਸੇ ਅਤੇ ਤਾਰੀਖਿ ਮੁੱਜ਼ਫਰੀ ਦੇ ਪੰਨਾ ੨੦੮ ਪਰ ਲਿਖਿਆ ਹੋਇਆ ਹੈ ਕਿ :

ਬਾਦ ਅਜ਼ ਉ ਬ-ਇਹਤਕਾਦਿ ਈਂ ਜਮਾਇ ਇਤਨਾ ਕਿ ਗੁਰੂ ਵਾ ਕਰਾਮਾਤਿ ਬਾਤਨੀ ਬਰਕਾਸਤ, ਵਾ ਗਰੰਥ ਮਜ਼ਕੂਰ ਬ-ਜਾਇ ਗੁਰੂ ਮੁੱਕਰਰ ਸ਼ੁਦਾ ।

**ਅਰਥਾਤ :**

ਉਨ੍ਹਾਂ (ਗੁਰੂ ਗੋਬਿੰਦ ਸਿੰਘ) ਤੋਂ ਬਾਦ ਇਸ (ਸਿਖ) ਜਮਾਤ ਦੇ ਯਕੀਨ ਅਨੁਸਾਰ ਗੁਰੂ ਨਿਯਤ ਕਰਨਾ ਅਤੇ ਮਨੁਖੀ ਕਰਾਮਾਤ ਸਮਾਪਤ ਹੋ ਗਈ ਹੈ ਅਤੇ ਗਰੰਥ ਜੀ ਗੁਰੂ ਦੇ ਥਾਂ ਤੇ ਨਿਯਤ ਹੋਏ ਹੋਏ ਹਨ ।

ਇਸ ਤਰਾਂ ਹੀ ਫਾਰਸੀ, ਉਰਦੂ ਅਤੇ ਅੰਗਰੇਜ਼ੀ ਪੁਸਤਕਾਂ ਦੇ ਹੋਰ ਅਨੇਕਾਂ ਹਵਾਲੇ ਪੇਸ਼ ਕੀਤੇ ਜਾ ਸਕਦੇ ਹਨ ਪਰ ਇਥੇ ਕੇਵਲ ਸਮਕਾਲੀ ਅਤੇ ਅਠਾਰਵੀਂ ਸਦੀ ਦੀਆਂ ਲਿਖਤਾ ਦੇ ਹਵਾਲੇ ਦੇਣੇ ਹੀ ਕਾਫ਼ੀ ਹਨ ਜੋ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਅਤੇ ਗੁਰੂ ਗਰੰਥ ਸਾਹਿਬ ਨੂੰ ਗੁਰਿਆਈ ਦਿਤੇ ਜਾਣ ਦੀ ਹੀ ਸਦੀ ਹੈ । ਇਸ ੯੦-੧੦੦ ਸਾਲ ਦੇ ਅੰਦਰ ਗੁਰੂ ਗੋਬਿੰਦ ਸਿੰਘ ਜੀ ਦੇ ਦਿਹਾਂਤ ਸੰਬੰਧੀ ਕੋਈ ਸ਼ੱਕ ਅਤੇ ਕਿਸੇ ਮਨੁਖ ਦੇ ਉਨ੍ਹਾਂ ਦੀ ਥਾਂ ਗੁਰੂ ਮੁੱਕਰਰ ਕੀਤੇ ਜਾਣ ਦਾ ਜ਼ਿਕਰ ਦਰਜ ਨਹੀਂ ਹੈ । ਇਸ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਦਿਹਾਂਤ ਅਤੇ ਉਨਾਂ ਵਲੋਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ ਗੁਰਆਈ ਦਿਤੇ ਜਾਣ ਦਾ ਵਾਕਿਆ ਨਿਸਚਿਤ ਅਤੇ ਅਟੱਲ ਇਤਿਹਾਸਕ ਸਚਾਈਆਂ ਹਨ ।

***************